# ਸੰਪਾਦਕੀ

ਆਪ ਜੀ ਨਾਲ ਇਕ ਗੰਭੀਰ ਵਿਚਾਰ ਸਾਂਝੀ ਕਰਨ ਜਾ ਰਿਹਾ ਹਾਂ। ਪ੍ਰਮਾਤਮਾ ਨੂੰ ਸਤਿ, ਚਿਤ, ਅਨੰਦ (ਸਚਿਦਾਨੰਦ – ਸਦਾ ਸਚਿਦਾਨੰਦ ਸਤ੍ਰੰ ਪ੍ਰਣਾਸੀ – ਜਾਪੁ ਸਾਹਿਬ) ਕਿਹਾ ਗਿਆ ਹੈ, ਸੱਚ ਦਾ ਭਾਵ ਉਹ ਅਸਲੀਅਤ ਹੈ, ਉਹ ਹੋਂਦ ਹੈ ਜੋ ਸਦੀਵ-ਕਾਲੀ ਅਤੇ ਕਾਲ-ਰਹਿਤ ਹੈ। ਜਦੋਂ ਮੈਂ ਸੱਚ ਬਾਰੇ ਸੋਚਦਾ ਹਾਂ ਤਾਂ ਇਸ ਵਿਚ ਮੇਰੀ 'ਮੈਂ' ਹਾਜ਼ਰ ਹੋ ਜਾਂਦੀ ਹੈ, 'ਮੈਂ' ਦਾ ਭਾਵ ਹੈ ਮੇਰਾ ਹਭੋ ਕੁਝ, ਮੇਰਾ ਮਨ, ਮੇਰੇ ਸੰਕਲਪ, ਮੇਰੀਆਂ ਭਾਵਨਾਵਾਂ, ਮੇਰੇ ਵੈਰ ਵਿਰੋਧ, ਮੇਰਾ ਸਾਰਾ ਸੰਸਾਰ ਜਿਵੇਂ ਮੈਨੂੰ ਮਾਪਿਆਂ ਨੇ, ਅਧਿਆਪਕਾਂ ਨੇ, ਪੁਸਤਕਾਂ ਨੇ ਅਤੇ ਸਮਾਜ ਨੇ ਘੜਿਆ ਹੈ। 'ਮੈਂ' ਦੇ ਇਸ ਗੰਧਲੇ ਸ਼ੀਸ਼ੇ ਵਿਚੋਂ ਅਸਲੀਅਤ ਕਿਵੇਂ ਜਾਣੀ ਜਾ ਸਕਦੀ ਹੈ? ਕੇਵਲ ਸੰਤ ਮਹਾਂਪੁਰਸ਼ਾਂ ਦੇ ਸਾਫ ਆਇਨੇ ਵਿਚੋਂ ਸੱਚ ਦਾ ਪ੍ਰਕਾਸ਼ ਵੇਖਿਆ ਜਾ ਸਕਦਾ ਹੈ, ਉਨ੍ਹਾਂ ਦੀ ਕਰਨੀ ਵਿਚੋਂ ਸੱਚ ਵਿਦਮਾਨ ਹੁੰਦਾ ਹੈ।

ਇਸਨੂੰ ਉਪਨਿਸ਼ਦਾਂ ਨੇ 'ਸਤਿਅੰਮ' ਕਿਹਾ ਹੈ। ਗੁਰੂ ਮਹਾਰਾਜ ਦਸਦੇ ਹਨ ਕਿ ਸੱਚ ਸਰਵੋਤਮ ਹੈ, ਸਭ ਕੁਝ ਸੱਚ ਤੋਂ ਨੀਵੇਂ ਤਲ ਤੇ ਹੈ ਪਰ ਜਦੋਂ ਸੱਚ ਕਿਸੇ ਥਾਂ ਵਿਦਮਾਨ ਹੁੰਦਾ ਹੈ, ਕਰਨੀ ਦਾ ਰੂਪ ਧਾਰਨ ਕਰ ਲੈਂਦਾ ਹੈ ਤਾਂ ਇਸ ਦਾ ਦਰਜਾ ਹੋਰ ਵੀ ਉਚੇਰਾ ਹੋ ਜਾਂਦਾ ਹੈ।

***ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥***

***ਪੰਨਾ – 62***

ਇਕ ਵਾਰੀ ਰਾਮਾ ਕ੍ਰਿਸ਼ਨ ਜੀ ਨੂੰ ਕਿਸੇ ਵਿਦਵਾਨ ਨੇ ਪੁਛਿਆ ਦੱਸੋ, ਸੱਚ ਕੀ ਹੈ? ਕੀ ਤੁਹਾਡੇ ਪਾਸ ਇਸ ਦੀ ਕੋਈ ਦਲੀਲ ਜਾਂ ਸਬੂਤ ਹੈ? ਰਾਮਾਕ੍ਰਿਸ਼ਨ ਜੀ ਜ਼ੋਰ ਦੀ ਹੱਸੇ ਅਤੇ ਕਿਹਾ, "ਮੈਂ ਹੀ ਇਸ ਦੀ ਦਲੀਲ ਹਾਂ, ਜੇ ਤੁਸੀਂ ਮੇਰੀਆਂ ਅੱਖਾਂ ਵਿਚ ਇਸ ਦੀ ਦਲੀਲ ਅਤੇ ਸਬੂਤ ਨਹੀਂ ਵੇਖ ਸਕਦੇ ਤਾਂ ਇਹ ਤੁਹਾਨੂੰ ਕਿਤੇ ਹੋਰ ਪ੍ਰਾਪਤ ਨਹੀਂ ਹੋ ਸਕੇਗਾ। ਮੇਰਾ ਜੀਵਨ ਹੀ ਇਸ ਗੱਲ ਦਾ ਸਬੂਤ ਹੈ ਕਿ ਸੱਚ ਦੀ ਹੋਂਦ ਹੈ। ਸੱਚ ਕੋਈ ਠੋਸ ਪਦਾਰਥ ਨਹੀਂ, ਨਾ ਹੀ ਸੱਚ ਵਿਗਿਆਨ ਦਾ ਵਿਸ਼ਾ ਹੈ। ਸੱਚ ਪਦਾਰਥ ਨਾਲੋਂ ਕਿਤੇ ਵੱਧ ਤੱਤ-ਵਸਤੂ ਹੈ। ਤੁਸੀਂ ਸਰੀਰ ਤੋਂ ਉਪਰ ਕੁਝ ਹੋਰ ਵੀ ਹੋ, ਤੁਹਾਡੀ ਅਸਲ ਹੋਂਦ, ਮਨ ਤੋਂ ਅੱਗੇ, ਬਹੁਤ ਅੱਗੇ ਹੈ। ਪਰ ਸਰੀਰ ਅਤੇ ਮਨ ਤੋਂ ਅਗਲੇਰੀ ਗੱਲ ਨੂੰ ਕੋਈ ਦਲੀਲ ਰਾਹੀਂ ਜਾਂ ਵਿਗਿਆਨ ਰਾਹੀਂ ਸਿੱਧ ਨਹੀਂ ਕਰ ਸਕਦਾ, ਕੇਵਲ ਇਕ ਰਹੱਸਵਾਦੀ, ਸੰਤ ਮਹਾਂਪੁਰਸ਼ ਹੀ ਇਸ ਦਾ ਸਬੂਤ ਹੈ। ਸੰਤ ਸਾਧੂ ਵੀ ਕੇਵਲ ਸ਼ਬਦਾਂ ਰਾਹੀਂ ਇਸ ਨੂੰ ਸਾਬਤ ਨਹੀਂ ਕਰ ਸਕਦੇ ਸਗੋਂ ਉਨ੍ਹਾਂ ਦਾ ਜੀਵਨ ਆਚਰਣ ਹੀ ਸੱਚ ਦੀ ਹੋਂਦ ਦਾ ਸਬੂਤ ਹੁੰਦਾ ਹੈ।

ਮਹਾਂਪੁਰਸ਼ ਦਾ ਜੀਵਨ ਹੀ ਸੱਚ ਨਾਲ ਜੁੜਿਆ ਹੁੰਦਾ ਹੈ, ਉਹ ਸੱਚ ਜੋ ਸਰਬ ਵਿਆਪਕ ਹੈ, ਜਿਸਨੂੰ ਗੁਰੂ ਜੀ ***'ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥'*** ਕਹਿੰਦੇ ਹਨ ਅਸੀਂ ਸਭ ਜੀਵ ਸੱਚ ਦੇ ਸਾਗਰ ਵਿਚ ਵਿਚਰ ਰਹੇ ਹਾਂ ਪਰ ਸੰਤ ਗੁਰੂ ਦਾ ਜੀਵਨ ਇਕ ਝਰੋਖਾ ਹੁੰਦਾ ਹੈ ਜਿਸ ਵਿਚੋਂ ਤੁਸੀਂ ਅਗੰਮ ਨੂੰ, ਰੂਹਾਨੀਅਤ ਨੂੰ, ਪਦਾਰਥਕ ਜੀਵਨ ਦੇ ਪਾਰਲੇ ਕੰਢੇ ਝਾਤ ਮਾਰ ਸਕਦੇ ਹੋ। 'ਸਚਿਦਾਨੰਦ' ਨੂੰ ਉਪਨਿਸ਼ਦਾਂ ਵਿਚ ਸਤਿਮੰ, ਸ਼ਿਵਮੰ, ਸੁੰਦਰੰ ਕਿਹਾ ਹੈ। ਇਹ ਸੱਚ ਹੀ ਕਿਰਿਆਸ਼ੀਲ ਹੋ ਕੇ ਸ਼ਿਵੰਮ ਬਣਦਾ ਹੈ।

ਸ਼ਿਵਮ ਦਾ ਭਾਵ ਹੈ ਚੰਗਿਆਈ, ਸ਼ੁਭ ਗੁਣ, ਉਤਮਤਾ। ਜੋ ਮਹਾਂਪੁਰਸ਼ 'ਸਤਿ' ਨੂੰ ਜਾਣ ਲੈਂਦੇ ਹਨ, ਉਹ 'ਸਤਿਵਾਦੀ' ਹੋ ਜਾਂਦੇ ਹਨ। ਜਦ ਸਤਿ ਅਮਲ ਦਾ ਰੂਪ ਧਾਰਦਾ ਹੈ ਤਾਂ ਉਹ 'ਸ਼ਿਵਮ' ਅਖਵਾਉਂਦਾ ਹੈ। 'ਸ਼ਿਵਮ' ਦਾ ਭਾਵ ਸੱਚ ਦਾ ਅਮਲ ਹੈ। ਤੁਹਾਡੇ ਜੀਵਨ ਦਾ ਸੱਚ, ਤੁਹਾਡਾ ਪਿਆਰ, ਤੁਹਾਡੀ ਦੋਸਤੀ, ਤੁਹਾਡੇ ਹਿਰਦੇ ਦਾ ਸੱਚ ਜਿਵੇਂ ਗੁਰੂ ਮਹਾਰਾਜ ਦਸਦੇ ਹਨ –

***ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥***

***ਪੰਨਾ – 468***

ੴ ਦਾ ਸਰਵੋਤਮ ਲਕਸ਼ 'ਸਤਿ' ਹੈ (ੴ ਸਤਿ) ਅਤੇ ਇਸ ਦੀ ਉਦਾਹਰਣ ਸਤਿ ਸਰੂਪ ਗੁਰੂ ਸਾਹਿਬਾਨ ਹਨ, ਸਤਿਵਾਦੀ ਗੁਰਮੁਖ ਜਨ ਹਨ, ਸਤਿਵਾਦੀ ਸੰਤ ਮਹਾਂਪੁਰਸ਼, ਸਤਿਵਾਦੀ ਰਹੱਸਵਾਦੀ ਫਕੀਰ ਹਨ। ਰੱਬ ਦਾ ਤੀਜਾ ਗੁਣ ਸੁੰਦਰੰਮ ਹੈ ਜਿਸ ਵਿਚੋਂ ਅਨੰਦ ਪ੍ਰਗਟ ਹੁੰਦਾ ਹੈ। ਜਿਥੇ ਸਤਿਅੰਮ, ਸ਼ਿਵੰਮ, ਹੋਣਗੇ, ਓਥੇ ਅਵੱਸ਼ ਹੀ 'ਸੁੰਦਰਮ' ਹੋਵੇਗਾ। ਸਤਿ, ਚਿਤ, ਅਨੰਦ ਦੀ ਹੋਂਦ ਹੀ ਮਨੁੱਖ ਨੂੰ ਮਾਨਸ ਤੋਂ ਦੇਵਤਾ ਬਣਾਉਂਦੀ ਹੈ ਜਿਸ ਦਾ ਜ਼ਿਕਰ ਗੁਰੂ ਜੀ ਨੇ ਆਸਾ ਜੀ ਦੀ ਵਾਰ ਵਿਚ ਕੀਤਾ ਹੈ –

***ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥***
***ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥***

***ਪੰਨਾ – 463***

ਅਸੀਂ ਸੰਸਾਰ ਵਿਚ ਫੁੱਲਾਂ ਦੀ ਸੁੰਦਰਤਾ ਵੇਖਦੇ ਹਾਂ, ਅਕਾਸ਼, ਚੰਦ, ਤਾਰਿਆਂ ਦੀ ਸੁੰਦਰਤਾ ਸਲਾਹੁੰਦੇ ਹਾਂ, ਚੜ੍ਹਦੇ ਲਹਿੰਦੇ ਸੂਰਜ ਦੀਆਂ ਸੋਨਵੰਨੀਆਂ ਕਿਰਨਾਂ ਦੀ ਪ੍ਰਸ਼ੰਸਾ ਕਰਦੇ ਹਾਂ, ਪੰਖ ਮਾਰਦੇ ਪੰਛੀਆਂ ਦੀ ਉਡਾਨ ਵੇਖ ਝੂੰਮਦੇ ਹਾਂ ਪਰ ਜਦੋਂ ਅਸੀਂ ਸਤਿਮੰ, ਸ਼ਿਵਮੰ, ਸੁੰਦਰੰ ਦੀ ਝਲਕ ਕਿਸੇ ਅਨੁਭਵੀ ਪੁਰਸ਼, ਸੰਤ ਮਹਾਤਮਾ ਵਿਚ ਵੇਖਦੇ ਹਾਂ ਤਾਂ ਅੰਦਰਲਾ ਖਿੜ ਜਾਂਦਾ ਹੈ, ਅਨੰਦ ਵਿਚ ਮਖਮੂਰ ਹੋ ਜਾਂਦਾ ਹੈ ਪਰ ਐਸੀ ਝਲਕ ਲਈ ਸਾਡਾ ਆਪਣਾ ਹਿਰਦਾ ਵੀ ਨਿਰਮਨ ਤੇ ਹਉ-ਰਹਿਤ ਹੋਣਾ ਚਾਹੀਦਾ ਹੈ। ਸਾਡੇ ਮਨ ਦੀਆਂ ਖਿੜਕੀਆਂ ਵੀ ਖੁਲ੍ਹੀਆਂ ਹੋਣੀਆਂ ਚਾਹੀਦੀਆਂ ਹਨ।

ਰਹੱਸਵਾਦੀ ਗੁਰੂ ਸਾਹਿਬਾਨ ਸਤਿਮੰ, ਸ਼ਿਵੰਮ, ਸੁੰਦਰੰਮ ਦਾ ਰੂਪ ਸਨ। ਉਨ੍ਹਾਂ ਦੇ ਹਰ ਬੋਲ, ਹਰ ਕਿਰਿਆ ਵਿਚੋਂ 'ਸਚਿਦਾਨੰਦ' ਦੀ ਝਲਕ ਪੈਂਦੀ ਸੀ, ਉਨ੍ਹਾਂ ਦੀ ਬਾਣੀ ਅਤੇ ਉਨ੍ਹਾਂ ਦਾ ਜੀਵਨ ਇਸ ਗੱਲ ਦਾ ਸਬੂਤ ਹੈ। 1699 ਦੀ ਵਿਸਾਖੀ ਵਾਲੇ ਦਿਨ ਵੀ ਖਾਲਸੇ ਰਾਹੀਂ ਸਤਿਅੰਮ, ਸ਼ਿਵੰਮ, ਸੁਦਰੰਮ ਰੂਪਮਾਨ ਹੋ ਰਿਹਾ ਸੀ। ਉਪਰੰਤ ਗੁਰੂ ਨਾਲ ਜੁੜੇ ਗੁਰੂ ਦੇ ਸਿੱਖ, ਗੁਰਮੁਖਿ, ਹਰਿ ਜਨ, ਜਿਨ੍ਹਾਂ ਨੇ ਤਨ, ਮਨ, ਧਨ ਗੁਰੂ ਨੂੰ ਸੌਂਪ ਦਿਤਾ ਤੇ ਗੁਰੂ ਦੇ ਹੁਕਮ ਵਿਚ ਕਿਰਿਆਸ਼ੀਲ

ਹੋਏ, ਉਨ੍ਹਾਂ ਵਿਚ ਇਹ ਝਲਕ ਵੇਖੀ ਜਾ ਸਕਦੀ ਹੈ। ਗੁਰਮਤਿ ਰਹੱਸਵਾਦੀ ਆਪ ਅਨੰਦ ਵਿਚ ਰਹਿੰਦਾ ਹੈ ਅਤੇ ਇਹ ਅਨੰਦ ਦੁਨੀਆਂ ਵਿਚ ਵੰਡਦਾ ਹੈ, ਅੰਦਰ ਕੋਠੜੀ ਵਿਚ ਬੰਦ ਨਹੀਂ ਹੋ ਜਾਂਦਾ, ਸੰਸਾਰ ਵਿਚ ਵਿਚਰਦਾ ਹੈ। ਦੁਨੀਆਂ ਦੇ ਦੁਖੜਿਆਂ ਦੀ ਸਾਰ ਲੈਂਦਾ ਹੈ। ਜਦੋਂ ਕਿਤੇ ਹੜ੍ਹ ਆ ਜਾਂਦੇ ਹਨ, ਲੋਕਾਂ ਦੇ ਘਰ ਘਾਟ ਰੁੜ੍ਹ ਜਾਂਦੇ ਹਨ, ਮਾਲ ਪਸ਼ੂ ਭੁੱਖ ਨਾਲ ਵਿਆਕੁਲ ਹੋਏ ਵਿਰਲਾਪ ਕਰਦੇ ਹਨ ਤਾਂ ਅੰਦਰ ਬੈਠੇ ਕੇਵਲ ਅਰਦਾਸਾਂ ਹੀ ਨਹੀਂ ਕਰਦੇ, ਸਗੋਂ ਸਿੱਖ ਸੇਵਕਾਂ ਨੂੰ ਲੈ ਕੇ ਕਮਰ ਕੱਸੇ ਕਸ ਕੇ, ਆਪ ਪਾਣੀ ਵਿਚ ਵਿਚਰਦੇ ਹਨ ਤੇ ਲੋਕਾਂ ਨੂੰ ਢਾਰਸ ਦਿੰਦੇ ਹਨ, ਉਨ੍ਹਾਂ ਦੀ ਜਾਨ ਮਾਲ ਦੀ ਰਾਖੀ ਲਈ ਉਦਮਸ਼ੀਲ ਹੁੰਦੇ ਹਨ, ਹਰ ਤਰ੍ਹਾਂ ਰਾਹਤ ਪਹੁੰਚਾਉਣ ਲਈ ਦਿਨ ਰਾਤ ਇਕ ਕਰ ਦਿੰਦੇ ਹਨ, ਜਿਵੇਂ ਆਪਣੇ ਪਰਿਵਾਰ ਤੇ ਹੀ ਮੁਸੀਬਤ ਆਈ ਹੋਵੇ।

ਇਵੇਂ ਜਿਵੇਂ ਹੁਣੇ ਹੀ ਭਿਆਨਕ ਭੁਚਾਲ ਨੇ ਗੁਜਰਾਤ ਦੇ ਕੱਛ ਦੇ ਇਲਾਕੇ ਨੂੰ ਆਪਣੀ ਲਪੇਟ ਵਿਚ ਲੈਂਦੇ ਖਿਨ ਵਿਚ ਵੱਡੇ ਵੱਡੇ ਸੁੰਦਰ ਘਰ ਢਹਿ ਢੇਰੀ ਕਰ ਦਿਤੇ, ਸਕਿੰਟਾਂ ਵਿਚ ਲੱਖਾਂ ਪਰਿਵਾਰ ਇਸ ਦੈਵੀ ਕਰੋਪੀ ਦੇ ਸ਼ਿਕਾਰ ਹੋ ਕੇ, ਜਾਂ ਮਲਬੇ ਹੇਠ ਦਬ ਕੇ ਸਿਸਕਦੇ ਹੋਏ ਪ੍ਰਾਨ ਤਿਆਗ ਗਏ, ਜਾਂ ਫਿਰ ਬਰਬਾਦੀ ਨੂੰ ਵੇਖ ਵੇਖ ਤਰਾਸਦੀ ਹੰਢਾਉਣ ਲਈ ਜੀਵਤ ਰਹਿ ਗਏ। ਇਥੇ ਆਪ ਜੀ ਸਭਨਾਂ ਦੇ ਪਿਆਰ ਦਾ ਕੇਂਦਰ ਰਤਵਾੜਾ ਸਾਹਿਬ ਅਤੇ ਰਤਵਾੜਾ ਸਾਹਿਬ ਦੇ ਮਹਾਂਪੁਰਸ਼ਾਂ ਨੇ ਇਸ ਦੁਖ ਨੂੰ, ਇਸ ਦਰਦ ਨੂੰ ਆਪਣਾ ਜਾਣ ਕੇ ਹੰਢਾਇਆ। ਅਹਿਮਦਾਬਾਦ ਨਾਲ ਸੰਪਰਕ ਕੀਤਾ। ਸੇਵਕਾਂ, ਗੁਰਮੁਖਿ ਪਿਆਰਿਆਂ ਨੂੰ ਸੱਦੇ ਘੱਲੇ ਅਤੇ ਉਨ੍ਹਾਂ ਦੇ ਬਚਨਾਂ ਤੇ ਫੁੱਲ ਚੜ੍ਹਾਉਂਦੇ ਹਜ਼ਾਰਾਂ ਪ੍ਰੇਮੀ ਮਾਲ ਸਾਮਾਨ ਲੈ ਕੇ, ਵਹੀਰਾਂ ਘੱਤ ਕੇ ਰਤਵਾੜਾ ਸਾਹਿਬ ਆ ਪਹੁੰਚੇ ਅਤੇ ਜਿਸ ਪਿਆਰ ਨਾਲ, ਜਿਸ ਪਰਉਪਕਾਰੀ ਭਾਵਨਾ ਨਾਲ, ਹਮਦਰਦੀ ਅਤੇ ਅਪਣੱਤ ਨਾਲ ਇਨ੍ਹਾਂ ਨੇ ਮਹਾਂਪੁਰਸ਼ਾਂ ਦੀ ਅਗਵਾਈ ਹੇਠ ਯੋਜਨਾਬੱਧ ਤਰੀਕੇ ਨਾਲ ਰਾਪਰ (ਕੱਛ) ਦੇ ਦੁਖੀਆਂ ਦੀ ਸੇਵਾ ਕੀਤੀ ਹੈ, ਉਸ ਦਾ ਉਲੇਖ ਆਪ ਜੀ ਮਹਾਂਪੁਰਸ਼ਾਂ ਦੀ ਲਿਖਤ 'ਅਚਿੰਤੇ ਬਾਜ ਪਏ' ਵਿਚੋਂ ਪੜ੍ਹੋਗੇ। ਜਦੋਂ ਕਦੇ ਵੀ ਮਨੁੱਖਤਾ ਤੇ ਕੋਈ ਔਖੀ ਘੜੀ ਆਈ, ਜਾਨ ਮਾਲ ਦਾ ਨੁਕਸਾਨ ਹੋਇਆ, ਓਹੋ ਸਮਾਂ ਮਨੁਖਤਾ ਦੇ ਇਮਤਿਹਾਨ ਦੀ ਘੜੀ ਵੀ ਸਿੱਧ ਹੋਇਆ। ਇਤਿਹਾਸ ਨੇ ਉਨ੍ਹਾਂ ਮਰਜੀਵੜਿਆਂ ਨੂੰ ਸੁਨਹਿਰੀ ਪੰਨਿਆਂ ਤੇ ਲਿਖਿਆ ਹੈ ਜਿਨ੍ਹਾਂ ਨੇ ਐਸੇ ਸਮੇਂ 'ਆਹ' ਦਾ ਨਾਹਰਾ ਮਾਰਿਆ, ਆਪਣੇ ਸੁਖ ਆਰਾਮ ਛੱਡੇ ਅਤੇ ਮੈਦਾਨ ਵਿਚ ਨਿਤਰੇ। ਮਹਾਂਪੁਰਸ਼ਾਂ ਦੀ ਕਲਮ ਰਾਹੀਂ ਇਹ ਸਾਰਾ ਵਿਸ਼ਲੇਸ਼ਣ ਸਾਡੇ ਗਿਆਨ ਵਿਚ ਵੀ ਵਾਧਾ ਕਰਦਾ ਹੈ ਅਤੇ ਹਿਰਦੇ ਨੂੰ ਟੁੰਬਦਾ ਵੀ ਹੈ। ਜਿਸ ਅਨੁਸਾਸ਼ਨ ਅਤੇ ਯੋਜਨਾਬੱਧ ਤਰੀਕੇ ਨਾਲ ਇਹ ਸੇਵਾ ਨਿਭਾਹੀ ਗਈ, ਸੇਵਕਾਂ ਦੇ ਜੱਥੇਦਾਰ ਭਾਈ ਸਾਹਿਬ ਭਾਈ ਲਖਬੀਰ ਸਿੰਘ ਜੀ ਦੇ ਲੇਖ ਵਿਚ ਇਸ ਦਾ ਵਿਸਥਾਰ ਪ੍ਰਾਪਤ ਹੈ। ਭਾਈ ਸਾਹਿਬ ਦੀ ਟੀਮ ਨੇ ਇਸ ਦੁਖ ਦਰਦ ਨੂੰ ਮਹਿਸੂਸ ਕਰਕੇ ਇਹ ਸੇਵਾ ਕੀਤੀ ਹੈ, ਤਾਂ ਹੀ ਉਨ੍ਹਾਂ ਦੀ ਲਿਖਤ ਪੜ੍ਹਦਿਆਂ ਅੱਖਾਂ ਸੇਜਲ ਹੋ ਜਾਂਦੀਆਂ ਹਨ। ਪ੍ਰੋ. ਗੁਰਦੇਵ ਸਿੰਘ ਨੇ ***'ਵਿਚਿ ਦੁਨੀਆ ਸੇਵ ਕਮਾਈਐ'*** ਵਿਚ ਆਪਣੇ ਦਿਲ ਦੇ ਵਲਵਲੇ ਵਿਅਕਤ ਕੀਤੇ ਹਨ। ਨਾਲ ਹੀ ਆਪ ਜੀ ਦੇ ਗਿਆਤ ਲਈ ਰਾਪਰ ਇਲਾਕੇ ਦੀਆਂ ਫੋਟੋਆਂ ਦਿਤੀਆਂ ਜਾ ਰਹੀਆਂ ਹਨ ਤਾਂ ਜੁ ਆਪ ਜੀ ਨੂੰ ਹੋਈ ਬਰਬਾਦੀ ਦਾ ਕੁਝ ਅੰਦਾਜ਼ਾ ਹੋ ਸਕੇ। ਆਪ ਜੀ ਵਲੋਂ ਰੱਜ ਕੇ ਸੇਵਾ ਹੋਈ ਹੈ, ਉਸ ਦਾ ਵੇਰਵਾ ਵੀ ਦਿਤਾ ਜਾ ਰਿਹਾ ਹੈ ਤਾ ਕਿ ਆਪ ਜੀ ਨੂੰ ਸੰਤੁਸ਼ਟੀ ਹੋਵੇ ਕਿ ਸੇਵਾ ਥਾਂਈ ਪਈ ਹੈ। ਕੁਝ ਅਧਿਕਾਰੀ ਇਸ ਸੇਵਾ ਨੂੰ ਅੱਖੀਂ ਵੇਖ ਕੇ ਟੁੰਬੇ ਗਏ, ਉਨ੍ਹਾਂ ਨੇ ਮਹਾਂਪੁਰਸ਼ਾਂ ਨੂੰ ਲਿਖਤੀ ਰੂਪ ਵਿਚ ਪ੍ਰਸੰਸਾ ਪੱਤਰ ਭੇਜੇ ਹਨ, ਉਨ੍ਹਾਂ ਦਾ ਉਲੇਖ ਵੀ ਦਿਤਾ ਜਾ ਰਿਹਾ ਹੈ। ਇਹ ਕਾਰਜ ਮਹਾਂਪੁਰਸ਼ਾਂ ਦੀ ਨਿੱਜੀ ਨਿਗਰਾਨੀ, ਦੂਰਦ੍ਰਿਸ਼ਟਤਾ, ਪਰਉਪਕਾਰੀ ਬਿਰਤੀ ਅਤੇ ਗੁਰੂ ਲਈ ਅਥਾਹ ਪ੍ਰੇਮ ਰਾਹੀਂ ਸੰਭਵ ਹੋਇਆ ਹੈ। ਉਹ ਸਾਰੀ ਮਨੁੱਖਤਾ ਨੂੰ ਰੱਬੀ ਪਰਿਵਾਰ ਅਤੇ ਆਪਣਾ ਪਰਿਵਾਰ ਸਮਝਦੇ ਹਨ। ਆਤਮ ਮਾਰਗ ਦਾ ਇਹ ਅੰਕ ਇਸ ਮਹਾਨ ਸੇਵਾ ਨੂੰ ਸਮਰਪਤ ਹੈ।

ਅਪ੍ਰੈਲ ਦਾ ਮਹੀਨਾ ਸਾਡੇ ਅਮੀਰ ਵਿਰਸੇ ਵਿਸਾਖੀ ਦੇ ਮਹਾਨ ਪੁਰਬ ਨਾਲ ਜੋੜਦਾ ਹੈ ਜੋ ਸੇਵਾ ਪਰਉਪਕਾਰ ਦੀ ਮੂੰਹ ਬੋਲਦੀ ਤਸਵੀਰ ਹੈ।

1699 ਦੀ ਵਿਸਾਖੀ, 'ਖਾਲਸੇ ਦੀ ਸਿਰਜਨਾ' ਸਮੇਂ ਸਭ ਤੋਂ ਮਹਾਨ ਸੰਕਲਪ 'ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ' ਨੂੰ ਹੀ ਵਿਦਮਾਨ ਕੀਤਾ ਗਿਆ ਸੀ। ਸਾਰੀ ਮਨੁੱਖਤਾ ਇਕ ਹੈ, ਊਚ-ਨੀਚ, ਛੂਤ-ਛਾਤ, ਅਮੀਰੀ-ਗਰੀਬੀ, ਰੰਗ-ਰੂਪ, ਜਾਤ-ਪਾਤ ਦੀਆਂ ਵੰਡੀਆਂ ਗਲਤ ਹਨ, ਰੱਬੀ ਪਿਆਰ ਤੋਂ ਉਲਟ ਹਨ। ਐਸੀ ਵਖੇਵਿਆਂ ਵਾਲੀ ਮਾਨਸਕਤਾ ਮਨੁੱਖਤਾ ਨਾਲ ਵਿਦਰੋਹ ਹੈ, ਭਾਈਚਾਰੇ ਨਾਲ ਦੁਸ਼ਮਣੀ ਹੈ ਅਤੇ ਦੇਸ਼ ਨਾਲ ਧਰੋਹ ਹੈ। ਗੁਰੂ ਮਹਾਰਾਜ ਜੀ ਨੇ ਅੰਮ੍ਰਿਤ ਤਿਆਰ ਕਰਕੇ ਸਭਨਾਂ ਨੂੰ ਇਕੋ ਬਾਟੇ ਵਿਚ ਅੰਮ੍ਰਿਤਪਾਨ ਕਰਵਾ ਕੇ ਸਦਾ ਲਈ ਇਹ ਵੰਡਾਂ ਖਤਮ ਕਰ ਦਿਤੀਆਂ। ਹਿੰਦੁਸਤਾਨ ਦੀ ਗੁਲਾਮੀ ਨੂੰ ਕੱਟਣ ਦਾ ਇਹ ਸਭ ਤੋਂ ਸ੍ਰੇਸ਼ਠ ਤਰੀਕਾ ਸੀ। ਗੁਰੂ ਜੀ ਨੇ 'ਦੇਹੁਰਾ ਮਸੀਤ ਸੋਈ' ਕਿਹਾ ਪਰ ਭੁੱਲੜ ਇਨਸਾਨ ਅਜ ਵੀ ਮੰਦਰ, ਮਸਜਿਦ ਦਾ ਝਗੜਾ ਲੈ ਕੇ ਮਰਨ ਮਾਰਨ ਨੂੰ ਤੁਲੇ ਹੋਏ ਹਨ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ 'ਹਰਿਗੋਬਿੰਦ ਪੁਰ' ਵਿਖੇ 'ਗੁਰੂ ਕੀ ਮਸੀਤ' ਬਣਾਈ ਤਾ ਕਿ ਮੁਸਲਮਾਨ ਭਰਾ ਰੱਬ ਨੂੰ ਯਾਦ ਕਰ ਸਕਣ। ਗੁਰੂ ਦੇ ਪੂਰਨਿਆਂ ਤੇ ਚਲਦਿਆਂ, ਸਭ ਮਨੁੱਖਤਾ ਨੂੰ ਪਿਆਰ ਕਰਨ ਵਾਲੇ ਰਤਵਾੜਾ ਸਾਹਿਬ ਦੇ ਮਹਾਂਪੁਰਸ਼ਾਂ ਨੇ ਪਿੰਡ ਚਾਹੜਮਾਜਰਾ ਵਿਚ ਗਰੀਬ ਮੁਸਲਮਾਨ ਵੀਰਾਂ ਲਈ ਮਸਜਿਦ ਦਾ ਨਿਰਮਾਣ ਕੀਤਾ। ਸਾਨੂੰ ਸਰਬ ਮਨੁੱਖਤਾ ਨੂੰ ਇਕ ਪਰਿਵਾਰ ਜਾਣ ਕੇ ਪਿਆਰ ਕਰਨਾ ਚਾਹੀਦਾ ਹੈ ਤਾਂ ਹੀ ਸਾਡੀ ਵਿਸਾਖੀ ਮਨਾਈ ਜਾਣੀ ਸਫਲ ਹੈ, ਭਾਈ ਘਨਈਏ ਵਾਂਗ ਬੇਲਾਗ ਸੇਵਾ ਕਰੀਏ, ਤਾਂ ਹੀ ਗੁਰੂ ਦੀ ਖੁਸ਼ੀ ਲੈ ਸਕਾਂਗੇ। ਇਸੇ ਪਿਆਰ ਵਿਚ ਆਪ ਨੇ ਗੁਜਰਾਤ ਦੇ ਦੁਖੀਆਂ ਦੀ ਸੇਵਾ ਸੰਭਾਲ ਕੀਤੀ, ਇਹ ਗੁਰਮਤਿ ਦਾ ਸਹੀ ਅਮਲ ਹੈ, ਇਹੋ ਸਤਿਅੰਮ, ਸ਼ਿਵੰਮ, ਸੁੰਦਰਮ ਦਾ ਪ੍ਰਮਾਣ ਹੈ।

***ਡਾ. ਜਗਜੀਤ ਸਿੰਘ***

**L L L L L L**

# ਅਬਿਨਾਸ਼ੀ ਜੋਤ

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ***

*(ਲੜੀ ਜੋੜਨ ਲਈ ਦੇਖੋ, ਮਾਰਚ ਅੰਕ, ਪੰਨਾ - 57)*

ਗੁਰੂ ਮਹਾਰਾਜ ਨੇ ਨਾਮ ਦੀਆਂ ਬਰਕਤਾਂ ਸੁਖਮਨੀ ਸਾਹਿਬ ਵਿਚ ਖੋਲ੍ਹ ਕੇ ਦੱਸੀਆਂ ਹੋਈਆਂ ਹਨ। ਪ੍ਰਮੇਸ਼ਰ ਦਾ ਨਾਮ ਹੀ ਭਵਜਲ ਸਾਗਰ ਤਰਨ ਵਿਚ ਸਹਾਈ ਹੈ। ਸਾਰੇ ਸੁਖ ਪ੍ਰਾਪਤ ਹੁੰਦੇ ਹਨ ਜਦੋਂ ਨਾਮ ਹਿਰਦੇ ਵਿਚ ਵਸ ਜਾਵੇ।

ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਗੁਰੂ ਨਾਨਕ ਪਾਤਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਅੰਦਰ ਨਾਮ ਦੀ ਮਹਿਮਾ ਦਸਦਿਆਂ ਫੁਰਮਾਨ ਕੀਤਾ ਹੈ -

***ਅਬ ਕਲੂ ਆਇਓ ਰੇ॥***
***ਇਕੁ ਨਾਮੁ ਬੋਵਹੁ ਬੋਵਹੁ॥***
***ਅਨ ਰੂਤਿ ਨਾਹੀ ਨਾਹੀ॥***
***ਮਤੁ ਭਰਮਿ ਭੂਲਹੁ ਭੂਲਹੁ॥ ਪੰਨਾ - 1185***

ਕਲਜੁਗ ਅੰਦਰ ਧਰਮ ਦੇ ਤਿੰਨ ਪੈਰ ਖਿਸਕ ਚੁਕੇ ਹਨ ਅਤੇ ਧਰਮ ਚੌਥੇ ਪੈਰ ਉਪਰ ਖੜ੍ਹਾ ਹੈ -

***ਕਲਜੁਗਿ ਹਰਿ ਕੀਆ ਪਗ ਤ੍ਰੈ ਖਿਸਕੀਆ***
***ਪਗੁ ਚਉਥਾ ਟਿਕੈ ਟਿਕਾਇ ਜੀਉ॥ ਪੰਨਾ - 288***

ਕਲਜੁਗ ਦੇ ਅੰਦਰ ਤਿੰਨ ਪੈਰ ਧਰਮ ਦੇ ਟੁੱਟ ਚੁਕੇ ਹਨ, ਸਤਿ ਹਟ ਗਿਆ, ਸਤਿਜੁਗ ਦਾ ਮਨੁੱਖ ਸਤਿ ਦੇ ਮੁਖ ਕਰਮ ਕਰਦਾ ਸੀ। ਸਤਿ ਨੂੰ ਸਮਝਣ ਵਾਸਤੇ ਸਾਨੂੰ ਲੋੜ ਹੈ ਜਪੁਜੀ ਸਾਹਿਬ ਦੇ ਪਹਿਲੇ ਆਦੇਸ਼ ਨੂੰ ਸਮਝਣ ਦੀ। ਗੁਰੂ ਨਾਨਕ ਪਾਤਸ਼ਾਹ ਜੀ ਨੇ ਏਕੰਕਾਰ ਜੀ ਦੀ ਵਿਆਖਿਆ ਕਰਦਿਆਂ ਹੋਇਆਂ ਉਸ ਦੀ ਸਰਬ ਸ਼ਕਤੀ ਨੂੰ ਓਅੰਕਾਰ ਕਿਹਾ ਜਿਸ ਤਰ੍ਹਾਂ ਕਿ ਦਸ਼ਮੇਸ਼ ਪਿਤਾ ਜੀ ਫੁਰਮਾਨ ਕਰਦੇ ਹਨ -

***ਪ੍ਰਥਮ ਓਅੰਕਾਰ ਤਿਨ ਕਹਾ ਸੋ ਧੁਨ ਪੂਰ ਜਗਤ ਮੋ ਰਹਾ।***

ਓਅੰਕਾਰ ਏਕੰਕਾਰ ਵਿਚ ਸੰਮਿਲਤ ਰੂਪ ਹੀ ਹੈ, ਇਹ ਕੋਈ ਵੱਖਰੀ ਚੀਜ਼ ਨਹੀਂ ਹੈ। ਵੈਸੇ ਤਾਂ ਸਾਰਾ ਸੰਸਾਰ ਪ੍ਰਮੇਸ਼ਰ ਵਿਚ ਮਿਲਿਆ ਹੋਇਆ ਹੈ, ਵੱਖਰਾ ਨਹੀਂ ਹੈ ਪਰ ਹਉਮੈ ਦਾ ਪਸਾਰਾ ਹੋਣ ਕਰਕੇ ਸਮਸ਼ਟ ਤੋਂ ਵਿਅਸ਼ਟ ਹੋ ਗਿਆ। ਵਖਰਾ ਹੋਣ ਕਰਕੇ ਹਉਮੈ ਦੇ ਘੇਰੇ ਵਿਚ ਵੇੜ੍ਹਿਆ ਹੋਇਆ ਦੁਖੀ ਹੋ ਰਿਹਾ ਹੈ। ਗੁਰੂ ਨਾਨਕ ਪਾਤਸ਼ਾਹ ਨੇ ਜਦੋਂ ਏਕੰਕਾਰ ਨੂੰ ਹੀ ਓਅੰਕਾਰ ਕਿਹਾ ਤਾਂ ਇਹ ਸਮੁੱਚਾ ੧ਓ ਕਹਾਇਆ ਜੋ ਸਤਿ ਹੈ, ਸਤਿ ਉਸ ਦੀ ਹਸਤੀ ਨੂੰ ਕਿਹਾ ਜਾਂਦਾ ਹੈ ਜਿਸਦਾ ਕਦੇ ਵੀ ਅਭਾਵ ਨਾ ਹੋਵੇ। ਇਹ ਵਾਹਿਗੁਰੂ ਜੀ ਦਾ ਹੀ ਨਾਮ ਹੈ ਜਿਸਨੂੰ ਸਤਿ ਅਤੇ ਸੱਚ ਕਹਿ ਕੇ ਬਾਣੀ ਦੇ ਅੰਦਰ ਦਰਸਾਇਆ ਗਿਆ ਹੈ। ਇਹੀ ਸਤਿ ਦੀ ਸੂਝ ਨਾਮ ਕਹਾਉਂਦੀ ਹੈ। ਨਾਮ ਪ੍ਰਾਪਤੀ ਉਹ ਅਵਸਥਾ ਹੈ ਜਿਥੇ ਪੂਰਨ ਤੌਰ ਤੇ ਅਗਿਆਨ ਦਾ ਵਿਨਾਸ਼ ਹੋ ਜਾਵੇ, ਪਦਾਰਥ ਭਾਵਨੀ ਦਾ ਅਭਾਵ ਹੋ ਕੇ ਇਕ ਦੋ ਤਿੰਨ ਚਾਰ ਪੰਜ ਦਸ ਕੋਈ ਵੀ ਚੀਜ਼ ਵਖਰੀ ਨਜ਼ਰ ਨਾ ਆਵੇ। ਇਕੋ ਓਅੰਕਾਰ ਸਰਬ ਰੂਪਾਂ ਰੰਗਾਂ ਵਿਚ ਰੰਗਿਆ ਹੋਇਆ ਕੇਵਲ ਇਕੋ ਹੀ ਪ੍ਰਤੀਤ ਵਿਚ ਵਸ ਜਾਵੇ। ਇਥੇ ਇਕ ਗੱਲ ਹੋਰ ਹੈ। ਜਦੋਂ ਨਿਰੰਕਾਰ ਨੂੰ ਇਕ ਕਹਿੰਦੇ ਹਾਂ ਤਾਂ ਉਥੇ ਅਸੀਂ ਆਪਣੇ ਆਪ ਨੂੰ ਵੱਖਰਾ ਮਹਿਸੂਸ ਕਰਦੇ ਹਾਂ, ਇਸੇ ਕਰਕੇ ਗੁਰੂ ਮਹਾਰਾਜ ਜੀ ਨੇ ਵਾਚ ਗਿਆਨੀ ਨੂੰ ਮਿਥਿਆ ਕਿਹਾ ਹੈ ਕਿਉਂਕਿ ਇਹ ਕਹਿੰਦਾ ਤਾਂ ਇਕੋ ਇਕ ਹੈ ਪਰ ਆਪਣੀ ਹੋਂਦ ਨੂੰ ਵਿਚ ਕਾਇਮ ਰੱਖ ਕੇ ਕਹਿ ਰਿਹਾ ਹੈ। ਮਹਾਰਾਜ ਜੀ ਨੇ ਇਸ ਸੂਝ ਨੂੰ ਯਥਾਰਥ ਗਿਆਨ ਨਹੀਂ ਆਖਿਆ। ਇਸ ਨੂੰ ਮੁਖ ਗਿਆਨੀ ਕਿਹਾ ਹੈ ਜਿਸ ਦਾ ਦਰਜਾ ਮ੍ਰਿਤਕ ਦੇ ਬਰਾਬਰ ਹੁੰਦਾ ਹੈ -

***ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ॥***
***ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ॥***
***ਪੰਨਾ - 930***

ਨਾਮ ਦੀ ਪੂਰਨ ਅਵਸਥਾ ਉਸ ਸਮੇਂ ਆਪਣੀ ਪਾਰਸ ਕਲਾ ਦੇ ਪੂਰੇ ਜੋਬਨ ਉਤੇ ਹੁੰਦੀ ਹੈ ਜਦੋਂ ਆਪਣੇ ਆਪਾ ਭਾਵ ਨੂੰ ਪੂਰੀ ਤਰ੍ਹਾਂ ਮਿਟਾ ਕੇ ਪ੍ਰਮੇਸ਼ਰ ਵਿਚ ਹੀ ਸਮਾਈ ਹੋ ਜਾਵੇ। ਇਥੇ ਆ ਕੇ ਹੀ ਸਾਰੇ ਖੁੰਝ ਜਾਇਆ ਕਰਦੇ ਹਨ ਕਿਉਂਕਿ ਗਿਆਨ ਤਾਂ ਉਹ ਵੀ ਕਰਦੇ ਹਨ, ਉਹ ਆਪਣੀ ਵਿਦਿਆ ਦੇ ਬਲ ਤੇ ਕਰਦੇ ਹਨ, ਪੜ੍ਹੇ ਹੋਏ ਗਿਆਨ ਨੂੰ ਕਥਦੇ ਹਨ ਪਰ ਆਪ ਬਿਲਕੁਲ ਉਸੇ ਤਰ੍ਹਾਂ ਹੁੰਦੇ ਹਨ ਜਿਵੇਂ ਇਕ ਰਿਕਾਰਡ ਹੋਵੇ, ਉਹ ਬੋਲਦਾ ਹੈ ਪਰ ਹੁੰਦਾ ਉਹ ਨਿਰਜਿੰਦ ਹੀ ਹੈ। ਜਦੋਂ ਨਾਮ ਪ੍ਰਗਟ ਹੋ ਜਾਂਦਾ ਹੈ ਜਿਸ ਨੂੰ ਨਾਮ ਹਿਰਦੇ ਵਿਚ ਵਸਣਾ ਵੀ ਕਹਿੰਦੇ ਹਨ, ਉਸ ਵੇਲੇ ਆਪਣਾ ਵਖਰਾਪੁਣ ਖਤਮ ਹੋ ਜਾਂਦਾ ਹੈ। ਕਈ ਪ੍ਰੇਮੀ ਕਹਿੰਦੇ ਹਨ ਕਿ ਫੇਰ ਸੰਸਾਰ ਦੀ ਕ੍ਰਿਆ ਤਾਂ ਹੋ ਹੀ ਨਹੀਂ ਸਕਦੀ ਕਿਉਂਕਿ ਵੇਦਾਂਤ ਮਤ ਅਨੁਸਾਰ ਲਿਖਿਆ ਹੈ, ਜਦੋਂ ਸਾਧਕ ਛੇਵੀਂ ਭੂਮਿਕਾ ਵਿਚ ਪਹੁੰਚ ਜਾਂਦਾ ਹੈ ਤਾਂ ਉਸ ਨੂੰ ਆਪਣੀ ਸਰੀਰਕ ਕ੍ਰਿਆ ਨਿਭਾਉਣ ਲਈ ਦੂਸਰੇ ਨੂੰ ਹੀ ਦਸਣਾ ਪੈਂਦਾ ਹੈ ਕਿ ਆਪ ਨੇ ਪ੍ਰਸ਼ਾਦਾ ਛਕਣਾ ਹੈ, ਪ੍ਰਸ਼ਾਦਾ ਛਕੋ, ਇਸ਼ਨਾਨ ਕਰਨਾ ਇਸ਼ਨਾਨ ਕਰੋ। ਸਤਵੀਂ ਭੂਮਿਕਾ ਵਿਚ ਜੇ ਕੋਈ ਉਸ ਦੇ ਮੂੰਹ ਵਿਚ ਪ੍ਰਸ਼ਾਦਾ ਪਾ ਦੇਵੇ ਤਾਂ ਉਹ ਖਾ ਲੈਂਦਾ ਹੈ। ਜਗਾਇਆ ਹੋਇਆ ਜਾਗਦਾ ਨਹੀਂ, ਸਰੀਰਕ ਕ੍ਰਿਆ ਦੀ ਸਾਰੀ ਸੂਝ ਖਤਮ ਹੋ ਜਾਂਦੀ ਹੈ। ਮਹਾਂਪੁਰਸ਼ ਦਸਦੇ ਹਨ ਕਿ ਉਸ ਦਾ ਸਰੀਰ 10-15 ਦਿਨ ਹੀ ਰਹਿੰਦਾ ਹੈ ਫੇਰ ਖਤਮ ਹੋ ਜਾਂਦਾ ਹੈ। ਪੰਜਵੀਂ ਅਤੇ ਛੇਵੀਂ ਭੂਮਿਕਾ ਨੂੰ ਕੋਈ ਗੁਰਮਤਿ ਅਨੁਸਾਰ ਮਹੱਤਤਾ ਨਹੀਂ ਦਿਤੀ ਜਾਂਦੀ। ਨਾ ਹੀ ਗੁਰ ਇਤਿਹਾਸ ਵਿਚ ਮਹਾਨ ਉਚੇ ਗੁਰਸਿੱਖ ਇਸ ਅਵਸਥਾ ਵਿਚ ਵਿਚਰੇ ਹਨ। ਇਥੋਂ ਤਕ ਕਿ ਗੁਰੂ ਮਾਹਾਰਾਜ ਮਹਾਨ ਉਚ ਅਵਸਥਾ ਵਿਚ ਹੁੰਦੇ ਹੋਏ ਐਸੀ ਬੇਸੁਰਤੀ ਵਿਚ ਨਹੀਂ ਆਏ। ਗੁਰਮੁਤਿ ਵਿਚ ਗੁਰਮੁਖ ਸਹਿਜ ਦੀ ਅਵਸਥਾ ਵਿਚ ਵਿਚਰ ਰਿਹਾ ਹੁੰਦਾ ਹੈ ਜਿਸਨੂੰ ਪੂਰਨ ਗਿਆਨ ਕਹਿੰਦੇ ਹਨ। ਉਸ ਵਿਚ ਉਸ ਦੀ ਹਉਂ ਦਾ ਪੂਰੀ ਤਰ੍ਹਾਂ ਅਭਾਵ ਹੋਇਆ ਹੁੰਦਾ ਹੈ ਅਤੇ ਸਾਰੀ ਸੰਸਾਰਕ

ਵਿਹਾਰਕ ਨਿਜੀ ਸਰੀਰਕ ਕ੍ਰਿਆ ਹੁਕਮ ਦੇ ਅਧੀਨ ਚਲ ਰਹੀ ਹੁੰਦੀ ਹੈ ਜਿਸ ਬਾਰੇ ਗੁਰੂ ਨਾਨਕ ਪਾਤਸ਼ਾਹ ਜੀ ਨੇ ਫੁਰਮਾਨ ਕੀਤਾ ਹੈ–

***ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥***

***ਪੰਨਾ – 1***

ਸੂਰਜ, ਚੰਦਰਮਾ, ਤਾਰੇ ਕੋਈ ਫੁਰਨਾ ਨਹੀਂ ਕਰਦੇ, ਵਗਦੇ ਦਰਿਆ ਕੋਈ ਫੁਰਨਾ ਨਹੀਂ ਕਰਦੇ, ਵਗਦੀ ਹਵਾ ਨੂੰ ਕੋਈ ਫੁਰਨਾ ਨਹੀਂ ਹੁੰਦਾ। ਸਿਰਫ ਕੁਦਰਤੀ ਕਾਨੂੰਨ ਦੇ ਮੁਤਾਬਿਕ (law of nature) ਬਿਲਕੁਲ ਮਿਥੇ ਹੋਏ ਨਿਯਮਾਂ ਅਧੀਨ ਕ੍ਰਿਆ ਕਰਦੇ ਹਨ, ਇਨ੍ਹਾਂ ਦੀ ਕ੍ਰਿਆ ਹਉਮੈ ਦੇ ਅਧੀਨ ਨਹੀਂ, ਹੁਕਮ ਦੇ ਅਧੀਨ ਹੁੰਦੀ ਹੈ। ਇਸੇ ਤਰ੍ਹਾਂ ਜਿਸ ਨੂੰ ਪੂਰਨ ਗਿਆਨ ਹੋ ਗਿਆ, ਉਸ ਦੀ ਕ੍ਰਿਆ ਹੁਕਮ ਦੇ ਅਧੀਨ ਹੋ ਜਾਂਦੀ ਹੈ, ਉਹ ਸ਼ਸਤਰ ਵੀ ਚਲਾ ਸਕਦਾ ਹੈ, ਗੁਰੂ ਦੇ ਫਰਜ਼ ਨਿਭਾ ਸਕਦਾ ਹੈ, ਦਿਆਲੂ ਕ੍ਰਿਪਾਲੂ ਹੋ ਕੇ ਆਪਣੇ ਦਿਸਦੇ ਜੀਵਨ ਦਾ ਬਲੀਦਾਨ ਵੀ ਦੇ ਸਕਦਾ ਹੈ। ਇਸ ਅਵਸਥਾ ਨੂੰ ਸਮਝਣ ਦੀ ਲੋੜ ਹੈ ਕਿਉਂਕਿ ਇਥੇ ਬਹੁਤ ਵੱਡੇ ਭੁਲੇਖੇ ਪੈਂਦੇ ਹਨ। ਸਾਡੇ ਮਹਾਂਪੁਰਸ਼ ਵੇਦਾਂਤ ਦੀ ਆਮ ਤੌਰ ਤੇ ਛੇਵੀਂ ਸਤਵੀਂ ਭੂਮਿਕਾ ਦਾ ਪੂਰਨ ਪ੍ਰਾਪਤੀ ਲਈ ਜ਼ਿਕਰ ਕਰਦੇ ਹਨ ਪਰ ਅਸੀਂ ਉਥੇ ਤਕ ਸਹਿਮਤ ਹਾਂ ਜਿਥੇ ਤਕ ਭਾਈ ਘਨਈਆ ਜੀ ਨੇ ਹੁਕਮ ਅਧੀਨ ਤਪ ਕੀਤਾ। ਗੁਰੂ ਮਹਾਰਾਜ ਦਾ ਫੁਰਮਾਨ ਹੈ –

***ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥***

***ਪੰਨਾ – 1***

ਇਸ ਜੀਵਨ ਨੂੰ ਸਤਿ ਦਾ ਜੀਵਨ ਕਿਹਾ ਜਾਂਦਾ ਹੈ, ਇਸ ਸੋਝੀ ਨੂੰ ਨਾਮ ਪ੍ਰਾਪਤੀ ਦੀ ਸੋਝੀ ਕਿਹਾ ਜਾਂਦਾ ਹੈ। ਇਹ ਅਤਿ ਕਠਿਨ ਅਵਸਥਾ ਹੈ ਜੋ ਵਿਰਲੇ ਵਿਰਲੇ ਪੁਰਸ਼ ਨੂੰ ਪ੍ਰਾਪਤ ਹੁੰਦੀ ਹੈ। ਸਤਿਜੁਗ ਦੇ ਵਿਚ ਇਸ ਸਤਿ ਨੂੰ ਉਸ ਸਮੇਂ ਦੇ ਮਨੁੱਖ ਪੂਰੀ ਤਰ੍ਹਾਂ ਦੇ ਨਾਲ ਸਮਝਦੇ ਸਨ। ਇਸ ਸਮੇਂ ਕਲਜੁਗ ਵਿਚ ਹਉਮੈ ਦਾ ਅੰਧ ਗੁਬਾਰ ਸਾਰੀ ਸੂਝ ਨੂੰ ਆਪਣੇ ਅਸਰ ਵਿਚ ਲੈ ਗਿਆ ਹੈ। ਗੱਲਾਂ ਦੇ ਗਿਆਨੀ ਬਹੁਤ ਨੇ, ਉਨ੍ਹਾਂ ਦੇ ਵਖਿਆਨਾਂ; ਵਿਚ ਬਹੁਤ ਖਿੱਚ ਹੋਵੇਗੀ, ਪ੍ਰੇਰਨਾ ਹੋਵੇਗੀ ਪਰ ਇਹ ਸਭ ਕੁਝ ਹਉਮੈ ਦੇ ਮੰਡਲ ਤੋਂ ਹੀ ਵਿਆਖਿਆ ਕੀਤਾ ਹੋਇਆ ਨਿਰਜਿੰਦ ਗਿਆਨ ਹੈ। ਗਿਆਨੀ ਕਹਾਉਣ ਵਾਲਾ ਪੂਰੀ ਸੂਝ ਵਾਲੀ ਅਵਸਥਾ ਤੋਂ ਬਗੈਰ ਅੰਧ ਗਿਆਨੀ ਹੀ ਹੁੰਦਾ ਹੈ। ਅੰਧ ਗਿਆਨ ਦੀ ਸੂਝ ਵੀ ਅੰਧ ਹੀ ਹੁੰਦੀ ਹੈ। ਗੁਰੂ ਮਹਾਰਾਜ ਨੇ ਫੁਰਮਾਨ ਕੀਤਾ ਹੈ –

***ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ ਸਤਜੁਗਿ ਪਰਮ ਹੰਸ ਬੀਚਾਰੀ॥***
***ਦੁਆਪਰਿ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ॥***

***ਪੰਨਾ – 1131***

ਸੋ ਇਹ ਸਤਿ ਦਾ ਪੈਰ ਸਤਿਜੁਗ ਵਿਚ ਕਾਇਮ ਸੀ ਜਿਸਨੂੰ ਸੰਕੇਤਕ ਤੌਰ ਤੇ ਗੁਰੂ ਨਾਨਕ ਪਾਤਸ਼ਾਹ ਜੀ ਨੇ ਸੰਸਾਰ ਵਿਚ ਪ੍ਰਗਟ ਕਰਦਿਆਂ ਕਿਹਾ ਹੈ –

***ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*** ***ਪੰਨਾ – 1***

ਵਾਹਿਗੁਰੂ ਤੋਂ ਬਗੈਰ ਇਸ ਸੰਸਾਰ ਵਿਚ ਹੋਰ ਕੋਈ ਨਹੀਂ ਹੈ। ਆਪ ਹੀ ਅਨੇਕਾਂ ਰੰਗਾਂ, ਰੂਪਾਂ ਵਿਚ ਆਪਣੀ ਖੇਡ ਕਰ ਰਿਹਾ ਹੈ। ਕਿਤੇ ਗਿਆਨੀ ਹੈ, ਕਿਤੇ ਅਗਿਆਨੀ ਹੈ, ਕਿਤੇ ਦੇਣ ਵਾਲਾ ਦਾਤਾ ਹੈ, ਕਿਤੇ ਲੈਣ ਵਾਲਾ ਮੰਗਤਾ ਹੈ, ਕਿਤੇ ਜੰਮਦਾ ਹੈ, ਕਿਤੇ ਮਰਦਾ ਹੈ, ਕਿਤੇ ਪਾਪੀ ਹੈ, ਕਿਤੇ ਪੁੰਨੀ ਹੈ, ਕਿਤੇ ਖੋਹੰਦਾ ਹੈ, ਕਿਤੇ ਪੁੰਨ ਦਾਨ ਕਰਦਾ ਹੈ ਜਿਵੇਂ ਕਿ ਗੁਰੂ ਦਸ਼ਮੇਸ਼ ਪਿਤਾ ਜੀ ਫੁਰਮਾਨ ਕਰਦੇ ਹਨ –

***ਕਤਹੂੰ ਅਚੇਤ ਹੁਇਕੈ ਚੇਤਨਾ ਕੋ ਚਾਰ ਕੀਓ,***
***ਕਤਹੂੰ ਅਚਿੰਤ ਹੁਇਕੈ ਸੋਵਤ ਅਚੇਤ ਹੋ॥***
***ਕਤਹੂੰ ਭਿਖਾਰੀ ਹੁਇਕੈ ਮਾਂਗਤ ਫਿਰਤ ਭੀਖ,***
***ਕਹੂੰ ਮਹਾਂ ਦਾਨ ਹੁਇਕੈ ਮਾਂਗਿਓ ਧਨ ਦੇਤ ਹੋ॥***
***ਕਹੂੰ ਮਹਾਰਾਜਨ ਕੋ ਦੀਜਤ ਅਨੰਤ ਦਾਨ,***
***ਕਹੂੰ ਮਹਾਰਾਜਨ ਤੇ ਛੀਨ ਛਿਤ ਲੇਤ ਹੋ॥***
***ਕਹੂੰ ਬੇਦ ਰੀਤ, ਕਹੂੰ ਤਾ ਸਿਉ ਬਿਪ੍ਰੀਤ,***
***ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ॥***

***ਅਕਾਲ ਉਸਤਤਿ***

ਸੋ ਇਹ ਸੋਝੀ ਹੈ ਜਿਸ ਵਿਚ ਜੀਵ ਦਾ ਆਪਣੀ ਹੋਂਦ ਤੋਂ ਪੂਰੀ ਤਰ੍ਹਾਂ ਅਭਾਵ ਹੋ ਜਾਂਦਾ ਹੈ, ਹਉਮੈ ਦਾ ਘੇਰਾ ਟੁੱਟ ਚੁਕਿਆ ਹੁੰਦਾ ਹੈ ਅਤੇ ਹਰ ਥਾਂ ਦੇ ਉਤੇ ਪ੍ਰਮੇਸ਼ਰ ਹੀ ਪ੍ਰਮੇਸ਼ਰ ਹੁੰਦਾ ਹੈ। ਜੇ ਮੈਂ ਇਹ ਕਹਾਂ ਕਿ ਜਿਸ ਨੇ ਪ੍ਰਮੇਸ਼ਰ ਦੇ ਦਰਸ਼ਨ ਕਰ ਲਏ, ਉਹ ਬ੍ਰਹਮਗਿਆਨੀ ਹੈ, ਇਹ ਵੀ ਗੱਲ ਨਹੀਂ ਬਣਦੀ ਕਿਉਂਕਿ ਪ੍ਰਮੇਸ਼ਰ ਤੋਂ ਵਖਰਾ ਦੇਖਣ ਵਾਲਾ ਕੋਈ ਹੋਰ ਨਜ਼ਰ ਨਹੀਂ ਆਉਂਦਾ। ਇਹ ਤਾਂ ਅੰਦਰੋਂ ਬਾਹਰੋਂ ਦ੍ਰਿਸ਼ਟਾ ਤੇ ਅਦ੍ਰਿਸ਼ਟ ਇਕ ਹੋ ਜਾਵੇ ਉਹ ਸਤਿ ਅਵਸਥਾ ਹੋਇਆ ਕਰਦੀ ਹੈ। ਹਰ ਥਾਂ ਗੋਬਿੰਦ ਹੀ ਦਿਸੇ।

ਸੋ ਸਤਿਜੁਗ ਦੇ ਬੰਦੇ ਸਤਿ ਦਾ ਜੀਵਨ ਬਤੀਤ ਕਰਦੇ ਸਨ, ਸਤਿ ਬੋਲਦੇ ਸਨ, ਇਸ ਕਰਕੇ ਉਨ੍ਹਾਂ ਨੂੰ ਪਰਮਹੰਸ ਕਿਹਾ ਗਿਆ।

ਦੂਸਰਾ ਪੈਰ ਯੱਗ ਦਾ ਹੁੰਦਾ ਸੀ। ਯੱਗ ਹੱਠ ਯੋਗ ਤੇ ਅਧਾਰਤ ਕੁਝ ਸਾਧਨ ਸਨ, ਜਿਨ੍ਹਾਂ ਨੂੰ ਕਿਸੇ ਨਿਯਤ ਕੀਤੀ ਵਿਧੀ ਦੇ ਮੁਤਾਬਿਕ ਕਿਸੇ ਇਕਾਂਤ ਥਾਂ ਤੇ ਜਾ ਕੇ ਕੀਤਾ ਜਾਂਦਾ ਸੀ। ਆਮ ਤੌਰ ਤੇ ਅਗਨ ਕੁੰਡ ਬਣਾ ਕੇ ਉਸ ਦੇ ਅੱਗੇ ਬੈਠ ਕੇ ਕਿਸੇ ਮੰਤਰ ਦਾ ਉਚਾਰਨ ਕੀਤਾ ਜਾਂਦਾ ਸੀ, ਅਹੂਤੀਆਂ ਅੱਗ ਵਿਚ ਪਾਈਆਂ ਜਾਂਦੀਆਂ ਸਨ, ਕੋਈ ਅਰਾਧਨਾ ਕੀਤੀ ਜਾਂਦੀ ਸੀ ਜਦੋਂ ਮਨੋਰਥ ਪੂਰਾ ਹੋ ਜਾਂਦਾ ਸੀ ਤਾਂ ਉਸ ਨੂੰ ਕਿਹਾ ਜਾਂਦਾ ਸੀ ਕਿ ਯੱਗ ਸੰਪੂਰਨ ਹੋ ਗਿਆ ਹੈ। ਪੂਰਨਤਾ ਉਪਰੰਤ ਲੰਗਰ ਵਗੈਰਾ ਚਲਾਏ ਜਾਂਦੇ ਸਨ, ਪੁੰਨ ਦਾਨ ਕੀਤੇ ਜਾਂਦੇ ਸਨ। ਇਹ ਤ੍ਰੇਤੇ ਯੁੱਗ ਦਾ ਮੁਖ ਸਾਧਨ ਸੀ ਪਰ ਇਸ ਯੁਗ ਵਿਚ ਆਦਮੀ ਥੋੜ੍ਹਾ ਹੇਠਾਂ ਆ ਗਿਆ ਸੀ ਅਤੇ ਉਸ ਵਿਚ ਸਮੁੱਚੇ ਸਤਿ ਦਾ ਅਨੁਭਵ ਮੱਧਮ ਪੈ ਗਿਆ ਸੀ ਅਤੇ ਵਖਰਾਪਣ ਮਹਿਸੂਸ ਦੇਣ ਲਗ ਗਿਆ ਸੀ। ਇਸ ਸੂਝ ਨੂੰ ਮਨੁੱਖ ਦੀ ਸੂਝ ਕਿਹਾ ਜਾਂਦਾ ਹੈ ਇਸੇ ਤਰ੍ਹਾਂ ਦੁਆਪਰ ਯੁੱਗ ਵਿਚ ਤਪ ਕੀਤੇ ਜਾਂਦੇ ਸਨ। ਤਪਾਂ ਦੇ ਬਲ ਕਰਕੇ ਆਪਣੇ ਮੰਤਵ ਤਕ ਪਹੁੰਚਣ ਦਾ ਯਤਨ ਕੀਤਾ

ਜਾਂਦਾ ਸੀ ਪਰ ਇਹ ਸਾਧਨ ਹਉਮੈ ਦੇ ਅਧੀਨ ਹੋਣ ਕਰਕੇ ਅੰਤਰ ਗਿਆਨ ਦਾ ਪ੍ਰਕਾਸ਼ ਨਹੀਂ ਸਨ ਕਰਦੇ। ਕਲਜੁਗ ਦੇ ਵਿਚ ਮਨੁੱਖ ਦਿਸ਼ਾਹੀਣ ਹੋ ਚੁਕਿਆ ਹੈ। ਮਾਇਆ ਵਿਚ ਐਨਾ ਖਚਿਤ ਹੋ ਗਿਆ ਹੈ ਕਿ ਆਪਣਾ ਪਰਮ ਮਨੋਰਥ ਮਾਇਆ ਦੀਆਂ ਪ੍ਰਾਪਤੀਆਂ ਹਾਸਲ ਕਰਨ ਵਿਚ ਹੀ ਸਮਝਦਾ ਹੈ। ਪਹਿਲੇ ਯੁਗਾਂ ਵਿਚ ਕੀਤੇ ਸਾਧਨ ਮਹਾਂਪੁਰਸ਼ਾਂ ਦੇ ਦੱਸੇ ਹੋਏ ਰਾਹ ਰਾਹੀਂ ਪੂਰੇ ਹੋ ਜਾਂਦੇ ਸਨ। ਪਹਿਲਾਂ ਇਰਾਦਾ ਕਿਉਂਕਿ ਦ੍ਰਿੜ੍ਹ ਹੁੰਦਾ ਸੀ, ਮਹਾਂਪੁਰਸ਼ ਸਤਿ ਦਾ ਗਿਆਨ ਕਰਾ ਦਿੰਦੇ ਸਨ, ਉਨ੍ਹਾਂ ਦੇ ਜੀਵਨ ਵਿਚ ਸਤਿ ਦਾ ਪ੍ਰਕਾਸ਼ ਹੁੰਦਾ ਸੀ ਅਤੇ ਉਹ ਕੁਝ ਸਮਾਂ ਗ੍ਰਹਿਸਤ ਵਿਚ ਜੀਵਨ ਗੁਜ਼ਾਰਨ ਪਿਛੋਂ ਸਾਧਨਾ ਸੰਪੰਨ ਹੋਣ ਲਈ ਇਕਾਂਤ ਥਾਵਾਂ ਤੇ ਰਿਹਾਇਸ਼ ਕਰ ਲਿਆ ਕਰਦੇ ਸਨ ਅਤੇ ਆਪਣੀ ਸਾਰੀ ਬਣਾਈ ਹੋਈ ਜਾਇਦਾਦ ਆਪਣੇ ਪੁੱਤਰ ਦੇ ਹੱਥ ਵਿਚ ਦੇ ਦਿੰਦੇ ਸਨ ਅਤੇ ਆਪ ਮਹਾਂਪੁਰਸ਼ਾਂ ਦੀ ਸਿਖਿਆ ਲੈ ਕੇ ਪ੍ਰਮ ਪਦ ਪ੍ਰਾਪਤ ਕਰ ਲੈਂਦੇ ਸਨ।

ਕਲਜੁਗ ਵਿਚ ਆਦਮੀ ਐਨਾ ਦਿਸ਼ਾਹੀਣ ਹੋ ਗਿਆ ਕਿ ਉਸ ਨੂੰ ਸਤਿ ਦਾ ਗਿਆਨ ਹੁੰਦਾ ਹੀ ਨਹੀਂ, ਜੇ ਭਲਾ ਕਿਤੇ ਬਿਜਲੀ ਦੇ ਲਿਸ਼ਕਾਰੇ ਵਾਂਗੂੰ ਹੋ ਵੀ ਜਾਂਦਾ ਹੈ ਤਾਂ ਇਕ ਦਮ ਉਸਨੂੰ ਉਸੇ ਮਾਇਆ ਵਿਚ ਮੁੜ ਗੁਆਚ ਜਾਣਾ ਪੈਂਦਾ ਹੈ।

ਸੋ ਵਿਚਾਰ ਹੋ ਰਹੀ ਸੀ ਏਕੰਕਾਰ ਜੀ ਦੀ ਜਿਸ ਨੂੰ ਸਤਿ ਅਤੇ ਨਾਮ ਕਿਹਾ ਗਿਆ ਹੈ। ਬਹੁਤ ਸਾਰੇ ਮਤਾਂ ਵਿਚ ਵਾਹਿਗੁਰੂ ਜੀ ਨੂੰ ਕੇਵਲ ਚੇਤਨ ਸ਼ਕਤੀ ਕਿਹਾ ਗਿਆ ਹੈ ਜਿਸ ਦਾ ਪ੍ਰਕ੍ਰਿਤੀ ਉਤੇ ਪਰਛਾਵਾਂ ਪੈਣ ਨਾਲ ਉਸ ਉਪਰ ਅਸਰ ਹੁੰਦਾ ਹੈ। ਪ੍ਰਕ੍ਰਿਤੀ ਦੇ ਤਿੰਨ ਗੁਣ ਰਜੋ ਗੁਣ, ਤਮੋ ਗੁਣ, ਸਤੋ ਗੁਣ ਇਹ ਘੱਟ ਵੱਧ ਹੋਣ ਲਗ ਜਾਂਦੇ ਹਨ ਜਿਸ ਕਰਕੇ ਪ੍ਰਕ੍ਰਿਤੀ ਬਹੁ ਰੂਪਾਂ ਦੇ ਅੰਦਰ ਫੈਲ ਜਾਂਦੀ ਹੈ। ਕਈ ਮਤਾਂ ਦਾ ਤਾਂ ਇਹ ਖਿਆਲ ਹੈ ਕਿ ਜੀਵ ਅਨਾਦੀ ਹੈ, ਕਈ ਪ੍ਰਕ੍ਰਿਤੀ ਦੇ ਵਿਚ ਜੋ ਮੈਂ ਭਾਵ ਉਪਜਦਾ ਹੈ ਉਸ ਨੂੰ ਹੀ ਜੀਵ ਕਹਿੰਦੇ ਹਨ। ਗੁਰਮਤਿ ਵਿਚ ਜੀਵ ਨੂੰ ਅਤੇ ਪ੍ਰਕਿਰਤੀ ਨੂੰ ਅਨਾਦੀ ਨਹੀਂ ਮੰਨਿਆ ਗਿਆ, ਕੇਵਲ ਵਾਹਿਗੁਰੂ ਜੀ ਹੀ ਅਨਾਦੀ ਹਨ, ਹੁਕਮ ਵਿਚ ਹੀ ਜੀਵ ਦੀ ਹੋਂਦ ਕਾਇਮ ਹੁੰਦੀ ਹੈ ਅਤੇ ਹੁਕਮ ਵਿਚ ਹੀ ਸਾਰੀ ਰਚਨਾ ਹੁੰਦੀ ਹੈ। ਇਸ ਰਚਨਾ ਦੀ ਹੋਂਦ ਓਦੋਂ ਤਕ ਕਾਇਮ ਰਹਿੰਦੀ ਹੈ ਜਦੋਂ ਤਕ ਇਹ ਜੀਵ ਹਉਮੈ ਦੇ ਘੇਰੇ ਵਿਚ ਘਿਰਿਆ ਹੋਇਆ ਹੈ। ਗੁਰਮਤਿ ਅਨੁਸਾਰ ਵਾਹਿਗੁਰੂ ਜੀ ਕਰਤਾ ਹਨ। ਸਾਰੀ ਸ੍ਰਿਸ਼ਟੀ ਆਪਣੇ ਹੁਕਮ ਦੇ ਅਧੀਨ ਕਰਤੇ ਦੇ ਰੂਪ ਵਿਚ ਪ੍ਰਗਟ ਕਰਦੇ ਹਨ। ਉਹ ਕੇਵਲ ਚੇਤਨ ਤੱਤ ਹੀ ਨਹੀਂ ਹਨ, ਉਹ ਕਰਤਾ ਵੀ ਹਨ। ਹਰ ਥਾਂ ਉਤੇ ਸਮਾਏ ਹੋਏ ਵੀ ਹਨ ਅਤੇ ਹਰ ਘਟ ਵਿਚ ਹੋ ਰਹੀ ਉਥੱਲ ਪੁਥੱਲ ਤੋਂ ਪੂਰੀ ਤਰ੍ਹਾਂ ਜਾਣੂੰ ਹਨ। ਉਨ੍ਹਾਂ ਨੂੰ ਨਾਸ਼ ਹੋ ਜਾਣ ਦਾ ਡਰ ਨਹੀਂ ਹੈ, ਉਸ ਦਾ ਕਿਸੇ ਨਾਲ ਵੈਰ ਨਹੀਂ ਹੈ ਕਿਉਂਕਿ ਉਹ ਆਪਣੇ ਆਪ ਹੀ ਹਨ, ਕਾਲ ਦਾ ਭਾਵੇਂ ਕਿੰਨਾ ਹੀ ਸਮਾਂ ਬੀਤ ਜਾਵੇ ਉਸ ਵਾਹਿਗੁਰੂ ਉਪਰ ਕੋਈ ਵੀ ਅਸਰ ਨਹੀਂ ਹੁੰਦਾ ਕਿਉਂਕਿ ਕਾਲ ਉਨ੍ਹਾਂ ਦਾ ਹੀ ਬਣਾਇਆ ਹੋਇਆ ਹੈ, ਉਹ ਆਪ ਅਕਾਲ ਹਨ। ਮਹਾਰਾਜ ਜੀ ਨੇ ਤਾਂ ਉਨ੍ਹਾਂ ਨੂੰ ਸਦਾ ਸਦਾ ਦਇਆਲ ਕਹਿ ਕੇ ਸੰਬੋਧਨ ਕੀਤਾ ਹੈ। ਇਸ ਨਾਲ ਉਨ੍ਹਾਂ ਉਪਰ ਕੋਈ ਕ੍ਰਿਆ ਕਰਨ ਦਾ ਦੋਸ਼ ਨਹੀਂ ਆਉਂਦਾ। ਗੁਰਮਤਿ ਵਿਚ ਵਾਹਿਗੁਰੂ ਜੀ ਦੀ ਹੋਂਦ ਇਸ ਤਰ੍ਹਾਂ ਹੈ ਜਿਵੇਂ ਕਿ ਬਾਪ ਤੇ ਪੁਤਰ ਦਾ ਵਰਤਾਰਾ ਹੁੰਦਾ ਹੈ, ਉਹ ਹਸਤੀ ਹਨ ਜਿਹੜੀ ਕਦੇ ਵੀ ਵਿਨਾਸ਼ ਨਹੀਂ ਹੁੰਦੀ। ਉਹ ਗਿਆਨ ਦਾ ਸਰੂਪ ਹੀ ਨਹੀਂ ਹਨ ਸਗਵਾਂ ਪੂਰਨ ਗਿਆਨ ਹਨ, ਸੈਭੰ ਹੈ। ਉਨ੍ਹਾਂ ਵਿਚ ਕ੍ਰਿਪਾ ਦਾ ਬੇਅੰਤ ਬੇਅੰਤ ਭੰਡਾਰ ਹੈ ਅਤੇ ਉਹ ਸਾਰੀ ਕਾਇਨਾਤ ਦੇ ਗੁਰੂ ਹਨ। ਉਨ੍ਹਾਂ ਦੀ ਕ੍ਰਿਪਾ ਦੇ ਨਾਲ ਹਉਮੈ ਵਿਚ ਆਏ ਹੋਏ ਜੀਵ ਸਮਰੱਥ ਗੁਰੂ ਦੇ ਬਖਸ਼ੇ ਹੋਏ ਗਿਆਨ ਅਧੀਨ ਉਸਨੂੰ ਪਛਾਣ ਸਕਦੇ ਹਨ। ਇਥੇ ਗੁਰੂ ਨਾਨਕ ਪਾਤਸ਼ਾਹ ਜੀ ਨੇ ਉਨ੍ਹਾਂ ਨੂੰ ਸਦਾ ਸਦਾ ਲਈ ਸਤਿ ਕਿਹਾ ਹੈ –

***ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*** ***ਪੰਨਾ – 1***

ਇਹ ਸਤਿ ਦੀ ਸੂਝ ਪ੍ਰਾਪਤ ਕਰਨ ਲਈ ਗੁਰੂ ਮਹਾਰਾਜ ਨੇ ਕੁਝ ਰਹਿਤਾਂ ਦੱਸੀਆਂ ਹਨ ਜਿਨ੍ਹਾਂ ਦੇ ਅਧਾਰ ਤੇ ਇਹ ਜੀਵ ਸਤਿ ਵਿਚ ਸਮਾਅ ਸਕਦਾ ਹੈ ਅਤੇ ਸਤਿ ਦੀ ਪ੍ਰਾਪਤੀ ਕਰ ਸਕਦਾ ਹੈ। ਆਪ ਨੇ ਫੁਰਮਾਨ ਕੀਤਾ ਹੈ ਕਿ ਜਿੰਨੀ ਦੇਰ ਤਕ ਹਿਰਦੇ ਵਿਚ ਇਸ ਸਤਿ ਵਾਹਿਗੁਰੂ ਲਈ ਪਿਆਰ ਪੈਦਾ ਨਹੀਂ ਹੁੰਦਾ, ਉਸ ਦਾ ਵਾਸ ਹਿਰਦੇ ਵਿਚ ਨਹੀਂ ਹੋ ਜਾਂਦਾ, ਉਸ ਸਮੇਂ ਤਕ ਜੀਵ ਦੀ ਸੋਝੀ ਖਾਲੀ ਭਾਵ ਹੀ ਹੈ। ਉਸ ਸਤਿ ਨੂੰ ਉਸ ਸਮੇਂ ਹੀ ਜਾਣਿਆ ਜਾਂਦਾ ਹੈ ਜਦੋਂ ਪੂਰਨ ਰੂਪ ਵਿਚ ਵਾਹਿਗੁਰੂ ਦੀ ਰਿਦੈ ਵਿਚ ਸਮਾਈ ਹੋ ਜਾਂਦੀ ਹੈ।

***ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ।***
***ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥***
***ਪੰਨਾ – 468***

ਦੂਸਰਾ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਸ ਸੱਚ ਨੂੰ, ਇਸ ਹੋਂਦ ਨੂੰ ਜੋ ਅਕਾਲ ਹੈ ਤਾਂ ਹੀ ਜਾਣਿਆ ਜਾਂਦਾ ਹੈ ਜੇ ਰਿਦੈ ਵਿਚ ਪੂਰਨ ਪਿਆਰ ਵਾਲੀ ਖਿੱਚ ਸਮਾਈ ਹੋਵੇ ਜਿਸ ਬਾਰੇ ਬਾਣੀ ਵਿਚ ਫੁਰਮਾਨ ਆਉਂਦਾ ਹੈ। ਹੋਰ ਸਾਰੀਆਂ ਖਿੱਚਾਂ ਦੀ ਨਵਿਰਤੀ ਕਰਕੇ – ਜਾਇਦਾਦ, ਰਿਸ਼ਤੇਦਾਰ, ਆਦਿ ਦੀਆਂ ਜੋ ਪ੍ਰਾਪਤੀਆਂ ਦੀਆਂ ਖਿੱਚਾਂ ਹਨ ਉਨ੍ਹਾਂ ਸਭ ਨਾਲੋਂ ਟੁਟ ਕੇ ਪ੍ਰਮੇਸ਼ਰ ਦਾ ਪਿਆਰ ਹਿਰਦੇ ਵਿਚ ਭਰ ਜਾਵੇ ਤਾਂ ਫਿਰ ਉਸ ਸੱਚ ਦੀ ਪਛਾਣ ਹੋ ਸਕਦੀ ਹੈ। ਜਦੋਂ ਇਹ ਪਿਆਰ ਹਿਰਦੇ ਵਿਚ ਵਸਿਆ ਹੋਵੇਗਾ, ਜਦੋਂ ਕੋਈ ਵੀ ਇਸ ਸਤਿ ਦਾ ਕਲਪਿਆ ਹੋਇਆ ਕੋਈ ਵੀ ਨਾਮ ਲਵੇਗਾ ਤਾਂ ਉਹ ਨਾਮ ਬਹੁਤ ਹੀ ਪਿਆਰਾ ਲੱਗੇਗਾ ਅਤੇ ਮਨ ਖਿੜ ਜਾਵੇਗਾ ਅਤੇ ਵੱਡੀ ਤੋਂ ਵੱਡੀ ਜਿਸ ਨੂੰ ਮੋਖ ਪਦਵੀ ਕਹਿੰਦੇ ਹਨ, ਉਸ ਦੀ ਪ੍ਰਾਪਤੀ ਹੋ ਜਾਵੇਗੀ –

***ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥***
***ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥***
***ਪੰਨਾ – 468***

ਤੀਸਰੀ ਰਹਿਤ ਗੁਰੂ ਮਹਾਰਾਜ ਜੀ ਨੇ ਜੋ ਦੱਸੀ ਹੈ ਉਹ ਹੈ ਜੁਗਤ ਦੀ, ਜੁਗਤ ਪੂਰੇ ਸਤਿਗੁਰੂ ਤੋਂ ਪ੍ਰਾਪਤ ਹੁੰਦੀ ਹੈ ਜਿਸ ਅਨੁਸਾਰ ਆਦਮੀ ਸੰਸਾਰ ਵਿਚ ਰਹਿੰਦਾ ਹੈ, ਖਾਂਦਾ ਪੀਂਦਾ ਹੈ, ਜੁਗਤ ਧਾਰਨ ਕਰ ਲੈਂਦਾ ਹੈ ਅਤੇ ਇਸ ਸਰੀਰ ਨੂੰ ਪੂਰੀ ਤਰ੍ਹਾਂ ਸੋਧ ਲੈਂਦਾ ਹੈ ਜਿਵੇਂ ਕਿ ਉਹ ਪੂਰੀ ਤਰ੍ਹਾਂ ਅਨੁਭਵ ਵਿਚ ਸਮਾ ਲਵੇ ਕਿ ਮੇਰੀ ਹੋਂਦ ਪ੍ਰਾਣ ਉਪਾਨ,

ਉਦਾਨ, ਬਿਆਨ, ਸਮਾਨ ਵਿਚੋਂ ਕੋਈ ਵੀ ਨਹੀਂ ਹੈ, ਸਰੀਰ ਦੇ ਸਬੰਧ ਨਾਲ ਬਣਿਆ ਹੋਇਆ ਮਨ ਉਹ ਵੀ ਮੈਂ ਨਹੀਂ ਹਾਂ, ਨਾ ਹੀ ਮੈਂ ਬੁੱਧੀ ਹਾਂ, ਨਾ ਹੀ ਚਿੱਤ ਹਾਂ ਅਤੇ ਨਾ ਹੀ ਮੈਂ ਅਹੰਭਾਵ ਬਣਿਆ ਹੋਇਆ ਹਾਂ, ਅਤੇ ਨਾ ਹਾਂ ਅੰਤਸ਼ਕਰਣ ਅਤੇ ਇਸ ਵਿਚ ਰਮਿਆ ਹੋਇਆ ਅਹੰਭਾਵ ਹਾਂ ਜਾਂ ਐਉਂ ਨਿਸ਼ਚੇ ਕਰ ਲਵੇ ਕਿ –

***ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥***
***ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ॥***
***ਪੰਨਾ – 827***

ਮੈਂ ਕੀ ਹਾਂ, ਕੁਝ ਵੀ ਨਹੀਂ ਹਾਂ। ਇਹ ਤਾਂ ਸਾਰਾ ਖੇਲ੍ਹ ਅਗੰਮ ਤੋਂ ਹੀ ਹੋ ਰਿਹਾ ਹੈ, ਅਹੰਭਾਵ ਅਸਤਿ ਹੈ।

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***
***ਪੰਨਾ – 846***

ਜੇ ਉਸਦੇ ਮਨ ਵਿਚ ਇਹ ਭਾਵ ਵੀ ਪੈਦਾ ਹੋ ਜਾਵੇ ਕਿ ਮੈਂ ਪ੍ਰਮੇਸ਼ਰ ਹਾਂ, ਇਸ ਤਰ੍ਹਾਂ ਉਸਦੇ ਅੰਦਰ ਹਉਮੈ ਦੀ ਹੋਂਦ ਕਾਇਮ ਰਹਿ ਜਾਂਦੀ ਹੈ। ਉਸ ਨੂੰ ਪ੍ਰਮੇਸ਼ਰ ਦਾ ਭਾਵ ਅਤੇ ਮੈਂ ਦਾ ਅਭਾਵ ਹੋਵੇ ਅਤੇ ਕਰਤੇ ਦੀ ਪੂਰਨ ਸੋਝੀ ਹੋਵੇ ਉਸ ਬਾਰੇ ਫੁਰਮਾਨ ਹੈ –

***ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ॥***
***ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥***
***ਪੰਨਾ – 468***

ਸਰੀਰ ਰੂਪੀ ਧਰਤੀ ਵਿਚੋਂ ਪਰੀਪੂਰਨ ਨਾਮ ਦਾ ਪ੍ਰਕਾਸ਼ ਪੈਦਾ ਹੋ ਜਾਣਾ ਸਤਿ ਦੀ ਪ੍ਰਾਪਤੀ ਹੈ। ਇਸੇ ਤਰ੍ਹਾਂ ਦੇ ਨਾਲ ਸੱਚ ਦੀ ਪਛਾਣ ਸਮਰੱਥ ਗੁਰੂ ਦੇ ਸਤਿ ਉਪਦੇਸ਼ ਨੂੰ ਧਾਰਨ ਕਰਨ ਨਾਲ ਹੋ ਜਾਇਆ ਕਰਦੀ ਹੈ। ਉਸ ਵੇਲੇ ਸਾਰੇ ਸੰਸਾਰ ਦੇ ਜੀਵ ਉਸ ਨੂੰ ਪ੍ਰਮੇਸ਼ਰ, ਦ੍ਰਿਸ਼ਟੀ ਆਉਣੇ ਸ਼ੁਰੂ ਹੋ ਜਾਂਦੇ ਹਨ ਜੋ ਕਲਪਤ ਅਵਸਥਾ ਨਹੀਂ ਹੈ। ਉਸ ਵੇਲੇ ਸ਼ੁਭ ਸਿਖਿਆਵਾਂ, ਸ਼ੁਭ ਵਿਚਾਰਾਂ ਦੀ ਸਾਂਝ ਸੰਸਾਰ ਨਾਲ ਪਾਉਣ ਕਰਕੇ ਸਾਰਾ ਸੰਸਾਰ ਇਕੋ ਪ੍ਰਮੇਸ਼ਰ ਦਿਸਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਸ ਸਤਿ ਦੀ ਪ੍ਰਾਪਤੀ ਨੂੰ ਸਥਿਰ ਰੱਖਣ ਲਈ ਮੈਂ ਦੇ ਕੂੜੇ ਮੰਡਲ ਵਿਚੋਂ ਨਿਕਲ ਕੇ ਆਤਮ ਮੰਡਲ ਵਿਚ ਪ੍ਰਵੇਸ਼ ਹੋ ਜਾਂਦਾ ਹੈ। ਆਤਮਾ ਅਤੇ ਪ੍ਰਮਾਤਮਾ ਦੋ ਨਹੀਂ ਇਕੋ ਹੀ ਹੋਇਆ ਕਰਦੇ ਹਨ। ਸੋ ਇਸ ਤਰ੍ਹਾਂ ਇਹ ਅਵਸਥਾ ਸਮਰੱਥ ਸਤਿਗੁਰੂ ਦੇ ਗਿਆਨ ਤੋਂ ਪ੍ਰਾਪਤ ਹੋ ਕੇ, ਸਾਧਨ ਕਰਨ ਨਾਲ, ਆਤਮ ਚਿੰਤਨ ਕਰਨ ਦੇ ਨਾਲ ਸਤਿ ਦਾ ਨਿਵਾਸ ਕਰਾ ਦਿੰਦੀ ਹੈ। ਹਉਮੈ ਦੇ ਮੰਡਲ ਵਿਚ ਆਏ ਹੋਏ ਸਾਰੇ ਜਗਤ ਦੇ ਦੁਖਾਂ ਦਾ ਨਾਸ਼ ਕਰਨ ਲਈ ਇਹ ਸਤਿ ਦੀ ਪਛਾਣ ਦਾਰੂ ਰੂਪ ਵਿਚ ਹੁੰਦੀ ਹੈ। ਜਿਨ੍ਹਾਂ ਦੇ ਸਤਿ ਪੱਲੇ ਹੈ ਉਹ ਧੰਨ ਹਨ, ਉਹ ਪ੍ਰਮੇਸ਼ਰ ਹੀ ਹਨ। ਪ੍ਰਮੇਸ਼ਰ ਦੀ ਸਿਰਜੀ ਹੋਈ ਸ੍ਰਿਸ਼ਟੀ ਵਿਚੋਂ ਦੇਵਤਿਆਂ ਦਾ ਦਰਜਾ ਬਹੁਤ ਉਚਾ ਹੈ ਜਿਨ੍ਹਾਂ ਵਿਚ ਮੁਖ ਸ਼ਿਵ ਜੀ, ਵਿਸ਼ਨੂੰ ਜੀ, ਬ੍ਰਹਮਾ ਜੀ ਹਨ ਉਨ੍ਹਾਂ ਬਾਰੇ ਐਸਾ ਫੁਰਮਾਨ ਆਉਂਦਾ ਹੈ ਕਿ ਜਿਥੇ ਸਤਿ ਦੇ ਸੰਗ ਨਾਲ ਪ੍ਰਮੇਸ਼ਰ ਦੇ ਪਿਆਰੇ ਜੁੜਦੇ ਹਨ ਉਥੇ ਵਿਸ਼ਨੂੰ ਜੀ ਗੁਪਤ ਰੂਪ ਵਿਚ ਆ ਕੇ ਬੈਠ ਜਾਂਦੇ ਹਨ। ਸ਼ਿਵਜੀ ਮਹਾਰਾਜ ਬਾਰੇ ਤਾਂ ਫੁਰਮਾਨ ਹੈ –

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥***
***ਪੰਨਾ – 273***

ਇਸੇ ਤਰ੍ਹਾਂ ਬ੍ਰਹਮਾ ਜੀ ਬ੍ਰਹਮ ਗਿਆਨੀ ਦੇ ਦਰਸ਼ਨਾਂ ਵਿਚੋਂ ਸਤਿ ਗਿਆਨ ਸੰਸਾਰ ਵਿਚ ਵਰਤਾਅ ਰਹੇ ਹਨ, ਭਾਵੇਂ ਉਹ ਰਿਸ਼ੀਆਂ ਮੁਨੀਆਂ ਦੇ ਰਾਹੀਂ ਪ੍ਰਗਟ ਹੋਇਆ, ਭਾਵੇਂ ਉਹ ਸਤਿ ਸਾਧੂਆਂ ਰਾਹੀਂ ਕਲਜੁਗ ਦੇ ਮਹਾਨ ਘੁੱਪ ਹਨ੍ਹੇਰੇ ਵਿਚੋਂ ਪ੍ਰਗਟ ਹੋਇਆ। ਸੋ ਮੈਂ ਬੇਨਤੀ ਕਰਦਾ ਸੀ ਕਿ –

***ਕਲਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ॥***
***ਪੰਨਾ – 446***

ਕਲਜੁਗ ਦੇ ਅੰਦਰ ਧਰਮ ਦੇ ਤਿੰਨ ਪੈਰ ਜਾਂਦੇ ਰਹੇ। ਧਰਮ ਨੂੰ ਇਕ ਬੈਲ ਨਾਲ ਤਸ਼ਬੀਹ ਦਿੰਦੇ ਫੁਰਮਾਨ ਕਰਦੇ ਹਨ ਕਿ ਬੈਲ ਚਾਰ ਪੈਰਾਂ ਨਾਲ ਸਾਰੇ ਸਰੀਰ ਦਾ ਸੰਤੁਲਨ ਕਾਇਮ ਰਖਦਾ ਹੈ ਪਰ ਹੁਣ ਉਹ ਕੇਵਲ ਇਕ ਪੈਰ ਦੇ ਭਾਰ ਖੜ੍ਹਾ ਹੈ।

ਕਲਜੁਗ ਦੇ ਅੰਦਰ ਵਿਸ਼ੇਸ਼ਤਾ ਬਿਹੰਗਮ ਮਾਰਗ ਦੀ ਹੈ, ਕੀਟੀ ਮਾਰਗ ਇਸ ਵਿਚ ਸਫਲ ਨਹੀਂ ਹੁੰਦਾ। ਇਕ ਪ੍ਰਮਾਣ ਨਾਲ ਗੱਲ ਹੋਰ ਵਧੇਰੇ ਸਮਝ ਵਿਚ ਆ ਜਾਵੇਗੀ।

ਜਦੋਂ ਕ੍ਰਿਸ਼ਨ ਮਹਾਰਾਜ ਜੀ ਪੰਜੋ ਪਾਂਡਵਾਂ ਸਮੇਤ ਬੈਠੇ ਸਨ ਆਪ ਦੇ ਮੁਖ ਤੋਂ ਨਿਕਲ ਗਿਆ ਕਿ ਭਾਈ ਕਲਜੁਗ ਆ ਗਿਆ। ਉਸ ਵੇਲੇ ਸਾਰਿਆਂ ਦੇ ਮਨ ਵਿਚ ਕੁਝ ਸਹਿਮ ਪੈਦਾ ਹੋਇਆ ਕਿ ਕਲਜੁਗ ਦੇ ਵਿਚ ਤਾਂ ਮਹਾਂਪੁਰਸ਼ਾਂ ਦੇ ਅਨੁਭਵ ਦੇ ਮੁਤਾਬਿਕ ਸਾਰੇ ਕਰਮ ਧਰਮ ਨਾਸ਼ ਹੋ ਜਾਣੇ ਹਨ। ਤੀਰਥ ਵਰਤ ਦਾਨ ਨੇ ਫਲ ਨਹੀਂ ਦੇਣੇ, ਤਾਂ ਉਸ ਵੇਲੇ ਆਪ ਨੇ ਬੇਨਤੀ ਕੀਤੀ ਕਿ ਮਹਾਰਾਜ ਆਪ ਕ੍ਰਿਪਾ ਕਰਕੇ ਇਹ ਤਾਂ ਫੁਰਮਾਨ ਕਰੋ ਕਿ ਕਿਸ ਤਰੀਕ ਤੋਂ ਧੁੱਪ ਦਾ ਰੰਗ ਬਦਲ ਜਾਵੇਗਾ, ਜੀਵਾਂ ਦੀ ਮਨੋਬਿਰਤੀ ਬਦਲ ਜਾਵੇਗੀ, ਦਰਿਆਵਾਂ ਦਾ ਬਹਾਓ ਬਦਲ ਜਾਵੇਗਾ, ਇਸ ਉਤੇ ਆਪ ਚਾਨਣਾ ਪਾਉਣ ਦੀ ਕ੍ਰਿਪਾ ਕਰੋ। ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ ਕਿ ਕੁਦਰਤ ਦੇ ਉਤੇ ਮਨੁੱਖ ਦੇ ਖਿਆਲਾਂ ਦਾ ਅਸਰ ਨਹੀਂ ਹੁੰਦਾ ਹੈ। ਸੂਰਜ ਉਸੇ ਹਿਸਾਬ ਨਾਲ ਚੱਲੇਗਾ, ਦਿਨ ਰਾਤ ਉਸੇ ਤਰ੍ਹਾਂ ਚਲਣਗੇ, ਬੂਟਿਆਂ ਉਪਰ ਕੋਈ ਅਸਰ ਨਹੀਂ ਪਵੇਗਾ। ਬਨਸਪਤੀ ਉਸੇ ਤਰ੍ਹਾਂ ਰਹੇਗੀ। ਪਰ ਮਨੁੱਖ ਦੇ ਖਿਆਲਾਂ ਉਤੇ ਅਸਰ ਹੋਵੇਗਾ। ਮਨੁੱਖ ਦੀ ਮਨੋ ਬਿਰਤੀ ਜੋ ਤਿੰਨਾਂ ਜੁਗਾਂ ਵਿਚ ਸੀ ਉਹ ਬਦਲ ਜਾਵੇਗੀ। ਉਸ ਗੱਲ ਨੂੰ ਸਮਝਾਉਣ ਲਈ ਆਪ ਨੇ ਯੁਧਿਸ਼ਟਰ ਨੂੰ ਕਿਹਾ ਕਿ ਤੁਹਾਡੇ ਪਾਸ ਕੋਈ ਮੁਕਦਮਾ ਹੋਵੇ ਜੋ ਅਜੀਬ ਕਿਸਮ ਦਾ ਹੋਵੇ? ਉਸ ਨੇ ਕਿਹਾ ਕਿ ਥੋੜ੍ਹੇ ਦਿਨ ਹੋਏ ਐਸਾ ਮੁਕਦਮਾ ਆਇਆ ਹੈ ਜਿਸ ਦਾ ਫੈਸਲਾ ਅਸੀਂ ਵੀ ਨਹੀਂ ਕਰ ਸਕੇ। ਉਹ ਇਸ ਤਰ੍ਹਾਂ ਹੈ ਕਿ ਇਕ ਕਿਸਾਨ ਨੇ ਆਪਣੀ ਜ਼ਮੀਨ ਦੂਸਰੇ ਨੂੰ ਵੇਚ ਦਿਤੀ। ਜਦੋਂ ਦੂਸਰਾ ਕਿਸਾਨ ਜ਼ਮੀਨ ਪੁਟ ਕੇ ਖੂਹ ਲਾਉਣ ਲਗਿਆ ਤਾਂ ਉਸ ਵਿਚੋਂ ਦਫੀਨਾ (ਗੁਪਤ ਰੂਪ ਵਿਚੋਂ ਦਬੀ ਹੋਈ ਚੀਜ਼) ਮੋਹਰਾਂ ਦੀ ਭਰੀ ਗਾਗਰ ਨਿਕਲ ਆਈ। ਜ਼ਮੀਨ

ਖਰੀਦਣ ਵਾਲੇ ਕਿਸਾਨ ਨੇ ਉਸ ਕਿਸਾਨ ਨੂੰ ਜਿਸਨੇ ਜ਼ਮੀਨ ਵੇਚੀ ਸੀ, ਨੂੰ ਕਿਹਾ ਕਿ ਤੇਰਾ ਇਸ ਉਪਰ ਹੱਕ ਹੈ। ਜ਼ਮੀਨ ਖਰੀਦਣ ਵਾਲੇ ਕਿਸਾਨ ਨੇ ਕਿਹਾ ਕਿ ਮੈਂ ਤਾਂ ਜ਼ਮੀਨ ਖਰੀਦੀ ਹੈ, ਮੈਂ ਮੋਹਰਾਂ ਦੀ ਗਾਗਰ ਨਹੀਂ ਲੈਣੀ, ਇਸ ਉਪਰ ਤੇਰਾ ਹੱਕ ਹੈ। ਇਸ ਤਰ੍ਹਾਂ ਕਰਦੇ ਕਰਦੇ ਮੁਕਦਮਾ ਕਚਹਿਰੀ ਵਿਚ ਦਾਇਰ ਹੋ ਗਿਆ। ਕ੍ਰਿਸ਼ਨ ਮਹਾਰਾਜ ਨੇ ਕਿਹਾ ਕਿ ਤੂੰ ਤਿੰਨ ਮਹੀਨੇ ਫੈਸਲਾ ਨਾ ਕਰ। ਫੇਰ ਅਸਾਨੂੰ ਦੱਸੀਂ।

ਇਸ ਤਰ੍ਹਾਂ ਸਮਾਂ ਬੀਤ ਗਿਆ। ਆਦਮੀ ਦੇ ਸੁਭਾਅ ਉਪਰ ਕਲਿਜੁਗ ਦਾ ਅਸਰ ਹੋ ਗਿਆ। ਜਿਸ ਨੇ ਜ਼ਮੀਨ ਵੇਚੀ ਸੀ ਉਸ ਨੇ ਕਿਹਾ ਕਿ ਮੈਂ ਜ਼ਮੀਨ ਵੇਚੀ ਹੈ, ਮੈਂ ਦਫੀਨਾ ਨਹੀਂ ਵੇਚਿਆ। ਦੂਸਰੇ ਨੇ ਬੇਨਤੀ ਕੀਤੀ ਕਿ ਮੈਂ ਜ਼ਮੀਨ ਖਰੀਦ ਲਈ ਹੁਣ ਜੋ ਚੀਜ਼ ਵੀ ਇਸ ਵਿਚੋਂ ਨਿਕਲੇਗੀ ਉਸ ਉਪਰ ਮੇਰਾ ਹੀ ਹੱਕ ਹੈ ਤੇਰਾ ਨਹੀਂ। ਇਸ ਵਿਚ ਹੋਣ ਵਾਲੇ ਦਰਖਤ ਮੇਰੇ ਹਨ, ਨਿਕਲਣ ਵਾਲਾ ਖਜ਼ਾਨਾ ਵੀ ਮੇਰਾ ਹੈ। ਉਸ ਵੇਲੇ ਫੈਸਲਾ ਕਰਨ ਵਾਲੇ ਅਫਸਰ ਨੇ ਕਿਹਾ ਕਿ ਦਫੀਨਾ ਤੁਹਾਡੇ ਦੋਨਾਂ ਦਾ ਹੀ ਨਹੀਂ ਇਸ ਉਪਰ ਕੇਵਲ ਸਰਕਾਰ ਦਾ ਹੱਕ ਹੈ। ਪਾਂਡਵਾਂ ਦੀ ਸਮਝ ਵਿਚ ਕੁਝ ਕੁਝ ਆ ਗਿਆ। ਉਨ੍ਹਾਂ ਨੇ ਕਿਹਾ ਕਿ ਹੋਰ ਵਰਤਾਰਾ ਕਿਵੇਂ ਦਾ ਹੋਵੇਗਾ। ਕ੍ਰਿਸ਼ਨ ਮਹਾਰਾਜ ਨੇ ਕਿਹਾ ਕਿ ਜਦੋਂ ਤੁਸੀਂ ਅੰਮ੍ਰਿਤ ਵੇਲੇ ਇਸ਼ਨਾਨ ਕਰੋਗੇ, ਜਦੋਂ ਸਮਾਧੀ ਵਿਚ ਜਾਵੋਂਗੇ ਉਸ ਵੇਲੇ ਕੁਝ ਦ੍ਰਿਸ਼ਟਾਂਤ ਦੇਖੋਂਗੇ, ਉਹ ਤੁਸੀਂ ਮੇਰੇ ਪਾਸ ਦੱਸਿਓ ਉਨ੍ਹਾਂ ਦੀ ਵਿਆਖਿਆ ਕਰਕੇ ਥੋੜ੍ਹਾ ਬਹੁਤ ਪਤਾ ਲਗ ਜਾਵੇਗਾ ਕਿ ਸਮਾਜ ਕਿਵੇਂ ਰਹੇਗਾ, ਸਰਕਾਰੀ ਕਰਮਚਾਰੀ ਕਿਵੇਂ ਵਰਤਣਗੇ, ਰਾਜੇ ਦਾ ਕਿਹੋ ਜਿਹਾ ਵਰਤਾਰਾ ਹੋਵੇਗਾ। ਇਹ ਵੀ ਪਤਾ ਲਗ ਜਾਵੇਗਾ ਕਿ ਕਲਜੁਗ ਵਿਚ ਭਵਜਲ ਤਰਨ ਦਾ ਕੀ ਸਾਧਨ ਹੋਵੇਗਾ।

ਅੰਮ੍ਰਿਤ ਵੇਲੇ ਜਦੋਂ ਕ੍ਰਿਸ਼ਨ ਮਹਾਰਾਜ ਜੀ ਪਾਸ ਪੰਜੇ ਪਾਂਡਵ ਆਏ ਤਾਂ ਉਨ੍ਹਾਂ ਨੇ ਆਪਣੇ ਆਪਣੇ ਦੇਖੇ ਦ੍ਰਿਸ਼ਟਾਂਤਾਂ ਦਾ ਵਰਨਣ ਕੀਤਾ। ਪਹਿਲੇ ਪਾਂਡਵ ਨੇ ਇਹ ਗੱਲ ਕਹੀ ਕਿ ਮਹਾਰਾਜ, ਜਦੋਂ ਮੈਂ ਭਜਨ ਕਰ ਰਿਹਾ ਸੀ ਤਾਂ ਮੈਨੂੰ ਇਹ ਨਜ਼ਰ ਆਇਆ ਕਿ ਮੈਂ ਇਕ ਖੇਤ ਦੇਖਿਆ ਜਿਸ ਵਿਚ ਫਸਲ ਲਹਿਲਹਾ ਰਹੀ ਸੀ, ਉਸ ਦੇ ਦੁਆਲੇ ਵਾੜ ਕੀਤੀ ਹੋਈ ਸੀ ਪਰ ਥੋੜ੍ਹੀ ਦੇਰ ਬਾਅਦ ਦੇਖਿਆ ਕਿ ਉਸ ਵਾੜ ਨੂੰ ਪਸ਼ੂਆਂ ਵਰਗੇ ਮੂੰਹ ਲਗ ਗਏ ਸਨ। ਉਨ੍ਹਾਂ ਨੇ ਸਾਰੀ ਫਸਲ ਚਟਮ ਕਰਕੇ ਖੇਤ ਖਾਲੀ ਕਰ ਦਿਤਾ। ਇਸ ਦ੍ਰਿਸ਼ਟਾਂਤ ਦਾ ਕੀ ਭਾਵ ਹੋਇਆ?

ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ ਕਿ ਇਸ ਦਾ ਇਹ ਭਾਵ ਹੈ ਕਿ ਪਰਜਾ ਨੂੰ ਖੁਸ਼ਹਾਲੀ ਦੇਣ ਦੀ ਥਾਂ ਰਾਜਾ ਆਪਣਾ ਘਰ ਭਰੇਗਾ, ਪਰਜਾ ਦੀ ਉਸ ਨੂੰ ਕੋਈ ਪ੍ਰਵਾਹ ਨਹੀਂ ਹੋਵੇਗੀ। ਉਹ ਜਾਇਜ਼ ਨਜਾਇਜ਼ ਕਾਨੂੰਨ ਬਣਾ ਕੇ ਪਰਜਾ ਦੇ ਹੱਕ ਖੋਹ ਲਵੇਗਾ। ਕਲਜੁਗ ਵਿਚ ਰਾਜਾ ਭਰਿਸ਼ਟ ਹੋ ਜਾਵੇਗਾ ਜਿਵੇਂ ਕਿ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ –

***ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ।।***
***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥***
***ਹਉ ਭਾਲਿ ਵਿਕੁੰਨੀ ਹੋਈ॥***
***ਆਧੇਰੈ ਰਾਹੁ ਨ ਕੋਈ॥***
***ਵਿਚਿ ਹਉਮੈ ਕਰਿ ਦੁਖੁ ਰੋਈ।।***
***ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥ ਪੰਨਾ – 145***

ਦੂਸਰੇ ਨੇ ਕਿਹਾ ਕਿ ਮੈਨੂੰ ਇਕ ਹਾਥੀ ਨਜ਼ਰ ਆਇਆ ਜਿਸ ਦੀਆਂ ਇਕ ਦੀ ਥਾਂ ਦੋ ਸੁੰਡਾ ਸਨ। ਉਹ ਇਕ ਸੁੰਡ ਨਾਲ ਘਾਹ ਖਾ ਰਿਹਾ ਸੀ ਹੈ ਅਤੇ ਦੂਸਰੀ ਸੁੰਡ ਨਾਲ ਮਾਸ ਖਾ ਰਿਹਾ ਹੈ। ਮੈਨੂੰ ਇਹ ਗੱਲ ਸਮਝ ਨਹੀਂ ਆਈ। ਦੂਸਰੇ ਦੇ ਉਤਰ ਵਿਚ ਕ੍ਰਿਸ਼ਨ ਮਹਾਰਾਜ ਨੇ ਕਿਹਾ ਕਿ ਪ੍ਰੇਮੀਆ, ਰਾਜ ਨੂੰ ਚਲਾਉਣ ਵਾਲੇ ਸਾਸ਼ਕ, ਵੱਡੇ ਕਰਮਚਾਰੀ ਹੁੰਦੇ ਹਨ, ਉਹ ਸੱਚੇ ਅਤੇ ਝੂਠੇ ਦੋਹਾਂ ਤੋਂ ਪੈਸੇ ਲੈ ਲਿਆ ਕਰਨਗੇ। ਉਨ੍ਹਾਂ ਦੇ ਫੈਸਲੇ ਸਤਿ ਉਤੇ ਅਧਾਰਤ ਨਹੀਂ ਹੋਣਗੇ, ਉਨ੍ਹਾਂ ਵਿਚ ਖਿਚਾਖਿਚੀ ਹੋਵੇਗੀ।

ਤੀਸਰੇ ਪਾਂਡਵ ਨੇ ਕਿਹਾ ਕਿ ਮਹਾਰਾਜ, ਮੈਨੂੰ ਇਕ ਹੰਸ ਨਜ਼ਰ ਆਇਆ ਜਿਸ ਦੇ ਦੋਹਾਂ ਪੰਖਾਂ ਉਪਰ ਵੇਦਾਂ ਦੇ ਸ਼ਲੋਕ ਲਿਖੇ ਹੋਏ ਸਨ, ਉਹ ਹੰਸ ਵੇਦਾਂ ਦੇ ਸ਼ਲੋਕ ਬੋਲਦਾ ਸੀ, ਉਸ ਦੇ ਸਾਮ੍ਹਣੇ ਮੋਤੀਆਂ ਦਾ ਵੀ ਢੇਰ ਸੀ ਅਤੇ ਇਕ ਬਰਤਨ ਵਿਚ ਬੇਅੰਤ ਕੀੜੇ ਮਕੌੜੇ ਵਗੈਰਾ ਪਏ ਸਨ। ਉਹ ਮੋਤੀਆਂ ਨੂੰ ਛੱਡ ਕੇ ਕੀੜੇ ਮਕੌੜੇ ਖਾ ਰਿਹਾ ਸੀ। ਇਸ ਦਾ ਭਾਵ ਮੇਰੇ ਸਮਝ ਵਿਚ ਨਹੀਂ ਆਇਆ।

ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ ਕਿ ਇਸ ਦ੍ਰਿਸ਼ਟਾਂਤ ਵਿਚ ਕਲਜੁਗ ਵਿਚ ਆਉਣ ਵਾਲੇ ਧਾਰਮਕ ਨੇਤਾਵਾਂ ਦਾ ਹਾਲ ਤੂੰ ਦੇਖਿਆ ਹੈ। ਇਨ੍ਹਾਂ ਦੇ ਧਰਮ ਗ੍ਰੰਥ ਜ਼ੁਬਾਨੀ ਯਾਦ ਹੋਣਗੇ, ਸੰਸਾਰ ਉਨ੍ਹਾਂ ਦਾ ਵਖਿਆਨ ਸੁਣ ਕੇ ਅਸ਼-ਅਸ਼ ਕਰੇਗਾ, ਪਰ ਇਨ੍ਹਾਂ ਦਾ ਖਾਣਾ ਪੀਣਾ ਨਖਿੱਧ ਹੋਵੇਗਾ। ਧਰਮ ਅਚਾਰੀਆਂ ਦਾ ਕੰਮ ਸਾਂਤਕੀ ਭੋਜਨ ਹੋਇਆ ਕਰਦਾ ਹੈ। ਰਾਜਸੀ ਅਤੇ ਤਾਮਸੀ ਤੋਂ ਉਹ ਸਦਾ ਹੀ ਸੰਕੋਚ ਕਰਦੇ ਹਨ ਪਰ ਕਲਜੁਗ ਦੇ ਅੰਦਰ ਇਹ ਅਚਾਰੀਆਂ, ਸਾਧੂ, ਸੰਤ ਧਰਮ ਦੇ ਠੇਕੇਦਾਰ, ਸਤਿ, ਸੰਤੋਖ, ਧੀਰਜ, ਵਿਚਾਰ, ਖਿਮਾ, ਦਾਨ, ਪੁੰਨ, ਸਤਿ ਦਾ ਜੀਵਨ ਆਦਿ ਸਦਗੁਣਾਂ ਨੂੰ ਛੱਡ ਕੇ ਵਿਸ਼ੇ ਵਿਕਾਰਾਂ, ਨਿੰਦਾ, ਚੁਗਲੀ, ਈਰਖਾ, ਸ਼ਰਾਬ, ਮਾਸ ਭਖਸ਼ਣ ਅਤੇ ਨਖਿਧ ਭੋਜਨ ਕਰਨਗੇ। ਤਮੋਗੁਣੀ ਭੋਜਨ ਆਪ ਕਰਨਗੇ ਅਤੇ ਸੰਸਾਰ ਨੂੰ ਵੀ ਕਰਨ ਲਈ ਪ੍ਰੇਰਨਾ ਕਰਨਗੇ। ਵਿੰਗੇ ਸਿੱਧੇ ਤਰੀਕਿਆਂ ਨਾਲ ਮਨਾਉਣ ਦਾ ਯਤਨ ਕਰਨਗੇ ਕਿ ਫਲਾਣੀ ਪੁਸਤਕ ਵਿਚ ਤਮੋਗੁਣੀ ਭੋਜਨ ਦਾ ਜ਼ਿਕਰ ਹੈ। ਉਹ ਤਮੋਗੁਣੀ ਭੋਜਨ ਵਿਚ ਪੂਰਾ ਵਿਸ਼ਵਾਸ਼ ਰੱਖਣਗੇ, ਉਨ੍ਹਾਂ ਦੀ ਕਹਿਣੀ ਅਤੇ ਕਥਨੀ ਵਿਚ ਜ਼ਮੀਨ ਅਸਮਾਨ ਦਾ ਫਰਕ ਹੋਵੇਗਾ। ਉਹ ਸਤਿ ਦੇ ਬਚਨ ਕਦੀ ਨਹੀਂ ਕਰਨਗੇ। ਹਮੇਸ਼ਾ ਜਗਿਆਸੂ ਨੂੰ ਭੇਖਾਂ ਵਿਚ ਪ੍ਰਵਿਰਤ ਕਰਕੇ ਰੱਖਣਗੇ। ਇਹ ਪ੍ਰਚਾਰਕ ਸਾਰੇ ਧਰਮਾਂ ਨੂੰ ਲੜਾਈ ਝਗੜੇ ਵਿਚ ਪ੍ਰਵਿਰਤ ਕਰਨਗੇ। ਕਲਜੁਗ ਵਿਚ ਬਹੁਤ ਸਾਰੇ ਧਰਮ ਪ੍ਰਚਲਤ ਹੋਣਗੇ ਅਤੇ ਸਤਿ ਦਾ ਮਾਰਗ ਲਾਂਭੇ ਰਹਿ ਜਾਵੇਗਾ। ਸਾਧਸੰਗਤ ਜੀ! ਗੁਰੂ ਹੀ ਸਤਿ ਦਾ ਉਪਦੇਸ਼ ਦੇ ਸਕਦਾ ਹੈ ਬਾਕੀ ਸਭ ਅੰਨੇ ਹਨ।

ਚੌਥੇ ਪਾਂਡਵ ਨੇ ਕਿਹਾ ਕਿ ਮੈਂ ਦੇਖਿਆ ਕਿ ਤਿੰਨ ਖੂਹ ਲੱਗੇ ਹੋਏ ਹਨ ਵਿਚਕਾਰਲਾ ਖੂਹ ਸੁੱਕਾ ਸੀ। ਪਹਿਲੇ ਦੀ ਧਾਰ

ਐਨੀ ਉਚੀ ਉਠਦੀ ਸੀ ਕਿ ਵਿਚਕਾਰਲੇ ਨੂੰ ਛੱਡ ਕੇ ਤੀਸਰੇ ਵਿਚ ਗਿਰਦੀ ਸੀ। ਕ੍ਰਿਸ਼ਨ ਮਹਾਰਾਜ ਨੇ ਦੱਸਿਆ ਕਿ ਦ੍ਰਿਸ਼ਟਾਂਤ ਭਾਈਚਾਰੇ ਦੀ ਵਰਤੋਂ ਦਾ ਹੈ। ਕਲਜੁਗ ਦੇ ਅੰਦਰ ਖ਼ੂਨ ਦੇ ਸਬੰਧ ਵਾਲੇ ਆਪਣੇ ਨੇੜੇ ਦੇ ਸਬੰਧਾਂ ਨੂੰ ਛੱਡ ਕੇ ਤੀਸਰੇ ਓਪਰੇ ਨਾਲ ਵਾਸਤਾ ਪਾਉਣਗੇ ਅਤੇ ਭਰਾ ਭਰਾ ਨੂੰ ਖਤਮ ਕਰਨ ਦੇ ਵੈਰ ਭਰੇ ਮਨਸੂਬੇ ਗੁੰਦਦੇ ਰਹਿਣਗੇ। ਯੁਧਿਸ਼ਟਰ ਨੇ ਕਿਹਾ ਕਿ ਮੈਂ ਜੋ ਦ੍ਰਿਸ਼ਟਾਂਤ ਦੇਖਿਆ ਹੈ ਕਿ ਇਕ ਪਰਬਤ ਉਪਰੋਂ ਬਹੁਤ ਭਾਰੀ ਪੱਥਰ ਰੁੜ੍ਹਿਆ ਆ ਰਿਹਾ ਹੈ, ਐਨੀ ਰਫਤਾਰ ਨਾਲ ਆ ਰਿਹਾ ਸੀ ਕਿ ਉਹ ਕਿਤੇ ਨਾ ਰੁਕਿਆ, ਵੱਡੇ ਵੱਡੇ ਦਰਖਤਾਂ ਨੂੰ ਤੋੜਦਾ ਆ ਰਿਹਾ ਸੀ। ਜੇ ਰੁਕਿਆ ਤਾਂ ਇਕ ਤਿਨਕੇ ਦੇ ਸਹਾਰੇ ਹਜ਼ਾਰਾਂ ਟਨਾਂ ਦਾ ਪੱਥਰ ਰੁਕ ਗਿਆ। ਮੈਂ ਹੈਰਾਨ ਹਾਂ ਕਿ ਜਿਸਨੂੰ ਵੱਡੇ ਵੱਡੇ ਦਰਖਤ ਨਾ ਰੋਕ ਸਕੇ ਉਸਨੂੰ ਘਾਹ ਦੇ ਤਿਨਕੇ ਨੇ ਕਿਵੇਂ ਰੋਕ ਲਿਆ। ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ ਕਿ ਕਲਜੁਗ ਨੇ ਤੈਨੂੰ ਦਸ ਦਿਤਾ ਕਿ ਤ੍ਰੇਤੇ, ਦੁਆਪਰ ਦਾ ਜਪ, ਤਪ, ਦਾਨ ਕੋਈ ਵੀ ਸਫਲ ਨਹੀਂ ਹੋਵੇਗਾ। ਕੋਈ ਸਾਧਨਾ ਸਫਲ ਨਹੀਂ ਹੋਵੇਗੀ। ਕੇਵਲ ਪ੍ਰਮੇਸ਼ਰ ਦਾ ਨਾਮ ਹੈ ਜਿਸਨੂੰ ਪ੍ਰਾਪਤ ਕਰਕੇ ਇਸ ਜੀਵ ਦੀ ਪੂਰੀ ਤਰ੍ਹਾਂ ਕਲਿਆਣ ਹੋ ਜਾਵੇਗੀ। ਨਾਮ ਵਿਚ ਸ਼ਕਤੀ ਹੈ ਕਿ ਉਹ ਪਾਪਾਂ ਦੇ ਵੱਡੇ ਢੇਰ ਨੂੰ ਬਿਲਕੁਲ ਸੁਆਹ ਬਣਾ ਦਿੰਦਾ ਹੈ। ਉਸ ਵੇਲੇ ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ ਕਿ ਕਲਜੁਗ ਦਾ ਵਰਤਾਰਾ ਤੁਸੀਂ ਦੇਖ ਲਿਆ ਕੇਵਲ ਨਾਮ ਜਪ ਕੇ ਹੀ ਪ੍ਰਾਣੀ ਤਰ ਸਕਦਾ ਹੈ। ਨਹੀਂ ਤਾਂ ਮਾਇਆ ਨੇ ਆਪਣੇ ਮੋਹ ਵਿਚ ਕੀ ਸਾਧੂ, ਕੀ ਆਖੌਤੀ ਸੰਤ, ਕੋਈ ਵੀ ਸਥਿਰ ਨਹੀਂ ਰਹਿਣਾ ਸਭ ਦੀ ਬਿਰਤੀ ਮਾਇਆਕਾਰ ਹੋ ਜਾਵੇਗੀ। ਜੀਵ ਥੋੜ੍ਹਾ ਬਹੁਤ ਪੁੰਨ ਦਾਨ ਤੀਰਥ ਕਰਕੇ ਆਪਣੀ ਮਹਿਮਾ ਕਰਾਉਣਗੇ ਜਿਸ ਕਰਕੇ ਉਨ੍ਹਾਂ ਦਾ ਪੁੰਨ ਦਾਨ ਕੀਤਾ ਹੋਇਆ ਨਿਹਫਲ ਹੋ ਜਾਵੇਗਾ। ਜਿਵੇਂ ਕਿ ਫੁਰਮਾਨ ਹੈ –

***ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥***
***ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥***
***ਪੰਨਾ – 1428***

ਇਕ ਹੋਰ ਕਥਾ ਆਉਂਦੀ ਹੈ ਜੋ ਮਹਾਤਮਾ ਕਰਦੇ ਸੁਣੇ ਗਏ ਹਨ। ਪਾਂਡਵਾਂ ਨੇ ਜਦ ਸੁਣਿਆ ਕਿ ਕਲਜੁਗ ਆ ਗਿਆ ਉਸ ਵੇਲੇ ਉਨ੍ਹਾਂ ਨੇ ਰਾਜ ਭਾਗ ਅਭਿਮਨਯੂ ਦੇ ਲੜਕੇ ਪਰੀਛਤ ਨੂੰ ਸੌਂਪ ਦਿਤਾ। ਆਪ ਹੇਮਕੁੰਟ ਵਲ ਬਰਫਾਨੀ, ਪਹਾੜਾਂ ਦੇ ਉਤੇ ਚਲੇ ਗਏ। ਕਈਆਂ ਦਾ ਖਿਆਲ ਹੈ ਕਿ ਉਹ ਬਰਫਾਂ ਦੇ ਵਿਚ ਸਰੀਰ ਛੱਡ ਗਏ। ਪਰੀਛਤ ਰਾਜੇ ਦੇ ਰਾਜ ਵੇਲੇ ਕਲਜੁਗ ਦਾ ਰਾਜ ਸ਼ੁਰੂ ਹੋ ਗਿਆ ਸੀ। ਕਲਜੁਗ ਦੇ ਦੇਵਤੇ ਨੇ ਇਕ ਦਿਨ ਪਰੀਛਤ ਨੂੰ ਦਰਸ਼ਨ ਦਿਤੇ। ਉਸ ਦਾ ਪ੍ਰਸੰਗ ਇਸ ਤਰ੍ਹਾਂ ਹੈ ਕਿ ਰਾਜਾ ਪਰੀਛਤ ਇਕ ਜੰਗਲ ਵਿਚ ਜੰਗਲੀ ਮਾਰੂ ਜੀਵਾਂ ਦੇ ਸ਼ਿਕਾਰ ਲਈ ਗਿਆ। ਉਸ ਦੀ ਦ੍ਰਿਸ਼ਟੀ ਪਿਆ ਕਿ ਇਕ ਵੱਡਾ ਭਾਰੇ ਸਰੀਰ ਵਾਲਾ ਬੰਦਾ ਬੈਲ ਦੀਆਂ ਲੱਤਾਂ ਤੋੜ ਰਿਹਾ ਹੈ। ਰਾਜਾ ਪਰੀਛਤ ਕਾਹਲੀ ਨਾਲ ਉਥੇ ਪਹੁੰਚਿਆ ਕਿ ਮੇਰੇ ਰਾਜ ਅੰਦਰ ਕੀ ਕੋਈ ਬੈਲ ਮਾਰ ਸਕਦਾ ਹੈ? ਬੜੀ ਭਾਰੀ ਹੱਤਿਆ ਹੈ ਕਿਉਂਕਿ ਗਊ ਤੇ ਲੜਕੀ ਨੂੰ ਮਾਰਨਾ ਵੱਡੀ ਹੱਤਿਆ ਹੈ। ਛੇ ਵੱਡੀਆਂ ਹੱਤਿਆ ਗਿਣੀਆਂ ਹਨ, ਜਿਸ ਵਿਚ ਪੜ੍ਹੇ ਲਿਖੇ ਬ੍ਰਹਮ ਵਿਚਾਰ ਵਾਲੇ ਵਿਦਵਾਨ ਜਿਸਨੂੰ ਬ੍ਰਾਹਮਣ ਦੀ ਪਦਵੀ ਪ੍ਰਾਪਤ ਹੁੰਦੀ ਹੈ ਉਸ ਨੂੰ ਮਾਰਨਾ; ਆਪਣੀ ਲੜਕੀ ਨੂੰ ਮਾਰਨਾ; ਕਿਸੇ ਦਾ ਪੈਸਾ ਲੈ ਕੇ ਮੁਕਰ ਜਾਣਾ ਰਿਣ ਹੱਤਿਆ ਕਹਾਇਆ ਕਰਦੀ ਹੈ। ਆਪਣੇ ਵੰਸ ਦਾ ਘਾਤ ਕਰਨਾ ਵੰਸ ਘਾਤੀ ਕਹਾਉਂਦੀ ਹੈ, ਇਸ ਤਰ੍ਹਾਂ ਕਿਸੇ ਨੂੰ ਵਿਸ਼ਵਾਸ਼ ਦੇ ਕੇ ਫਿਰ ਉਸ ਦਾ ਘਾਤ ਕਰਨ ਵਾਲਾ ਵਿਸ਼ਵਾਸ਼ਘਾਤੀ ਹੁੰਦਾ ਹੈ। ਪੁਰਾਣੇ ਸਾਸ਼ਤਰਾਂ ਵਿਚ ਇਨ੍ਹਾਂ ਹੱਤਿਆਵਾਂ ਦਾ ਬਹੁਤ ਵੱਡਾ ਪਾਪ ਗਿਣਿਆ ਗਿਆ ਸੀ। ਸੋ ਰਾਜਾ ਪਰੀਛਤ ਦੇ ਰਾਜ ਵਿਚ ਉਸ ਨੇ ਆਪ ਦੇਖਿਆ ਕਿ ਕੋਈ ਵੱਡਾ ਕਦਾਵਾਨ ਕਾਲੇ ਰੰਗ ਵਾਲਾ ਪੁਰਸ਼ ਕਾਲੇ ਕਪੜੇ ਪਹਿਨੀਂ ਬਲਦ ਦੀ ਹੱਤਿਆ ਕਰ ਰਿਹਾ ਹੈ। ਉਸ ਨੇ ਤਲਵਾਰ ਕੱਢ ਲਈ ਅਤੇ ਮਾਰਨ ਵਾਲੇ ਦੇ ਪਾਸ ਚਲਿਆ ਗਿਆ। ਉਸ ਪੁਰਸ਼ ਨੂੰ ਮਾਰਨ ਲੱਗਿਆ, ਉਸ ਨੇ ਕਿਹਾ ਰਾਜਨ! ਰਾਜੇ ਸਦਾ ਇਨਸਾਫ ਕਰਿਆ ਕਰਦੇ ਹਨ, ਕਿਸੇ ਦੀ ਜਾਨ ਲੈਣ ਤੋਂ ਪਹਿਲਾਂ ਉਸਨੂੰ ਪੁਛਦੇ ਹਨ, ਉਸਨੂੰ ਦੋਸ਼ੀ ਠਹਿਰਾਉਂਦੇ ਹਨ, ਇਹ ਤੂੰ ਪਾਪ ਕਰਨ ਲੱਗਿਆ ਹੈਂ। ਰਾਜੇ ਨੇ ਕਿਹਾ ਕਿ ਠੀਕ ਹੈ, ਮੈਨੂੰ ਗੁੱਸਾ ਆ ਗਿਆ ਸੀ, ਮੈਂ ਤੈਨੂੰ ਮਾਰ ਦੇਣਾ ਸੀ। ਰਾਜੇ ਪ੍ਰੀਛਤ ਨੇ ਕਿਹਾ ਤੂੰ ਕੌਣ ਹੈਂ? ਕਲਜੁਗ ਕਹਿਣ ਲੱਗਿਆ, ਮਹਾਰਾਜ ਜਿਸ ਤਰ੍ਹਾਂ ਤੁਸੀਂ ਦੁਨੀਆਂ ਦੇ ਉਤੇ ਥੋੜ੍ਹਾ ਚਿਰ ਵਾਸਤੇ ਰਾਜ ਕਰਨ ਆਏ ਹੋ ਇਸੇ ਤਰ੍ਹਾਂ ਮੇਰਾ ਰਾਜ ਸਾਰੇ ਸੰਸਾਰ ਉਤੇ ਹੈ। ਮੇਰੇ ਤਿੰਨ ਭਰਾ ਰਾਜ ਕਰ ਚੁੱਕੇ ਹਨ। ਮੈਂ ਇਸ ਯੁਗ ਦਾ ਰਾਜਾ ਹਾਂ। ਸਾਨੂੰ ਪ੍ਰਮੇਸ਼ਰ ਨੇ ਥਾਪਿਆ ਹੈ ਮੇਰਾ ਵੱਡਾ ਭਰਾ ਇਥੇ 17 ਲੱਖ 28 ਹਜ਼ਾਰ ਸਾਲ ਰਾਜ ਕਰਕੇ ਚਲਿਆ ਗਿਆ, ਦੂਜਾ ਭਰਾ 12,96000 ਸਾਲ ਰਾਜ ਕਰਕੇ ਚਲਿਆ ਗਿਆ। ਤੀਸਰਾ 8 ਲੱਖ 64000 ਸਾਲ ਰਾਜ ਕਰਕੇ ਚਲਿਆ ਗਿਆ। ਹੁਣ ਮੇਰਾ ਰਾਜ ਹੈ। ਮੈਂ 4 ਲੱਖ 32000 ਸਾਲ ਰਾਜ ਕਰਨਾ ਹੈ, ਮੇਰੇ ਵੱਡੇ ਭਰਾ ਦੇ ਸਤਿਜੁਗ, ਤ੍ਰੇਤੇ, ਦੁਆਪਰ ਨਾਮ ਹਨ। ਮੇਰਾ ਨਾਮ ਰਾਜ ਕਰਨ ਤੋਂ ਪਹਿਲਾਂ ਹੀ ਪ੍ਰਸਿੱਧ ਹੈ ਕਲਜੁਗ। ਰਾਜਨ! ਤੇਰਾ ਰਾਜ ਤਾਂ ਥੋੜ੍ਹੇ ਚਿਰ ਦਾ ਹੈ ਮੇਰੇ ਰਾਜ ਵਿਚ ਤਾਂ ਲੱਖਾਂ ਰਾਜੇ ਹੋਣਗੇ ਤੇ ਸੰਸਾਰ ਤੋਂ ਚਲੇ ਜਾਣਗੇ। ਰਾਜੇ ਪਰੀਛਤ ਨੇ ਪੁਛਿਆ ਐ ਕਲਜੁਗ! ਤੇਰਾ ਇਸ ਬੈਲ ਨੂੰ ਮਾਰਨ ਦਾ ਕੀ ਕਾਰਨ ਹੈ, ਇਹ ਤਾਂ ਪਹਿਲਾਂ ਹੀ ਇਕ ਲੱਤ ਦੇ ਭਾਰ ਖੜ੍ਹਾ ਹੈ, ਤੂੰ ਉਸ ਨੂੰ ਵੀ ਤੋੜ ਰਿਹਾ ਹੈਂ? ਉਸ ਵੇਲੇ ਰਾਜੇ ਪ੍ਰੀਛਤ ਨੂੰ ਕਲਜੁਗ ਨੇ ਕਿਹਾ ਇਹ ਜੋ ਤੈਨੂੰ ਬੈਲ ਨਜ਼ਰ ਆਉਂਦਾ ਹੈ ਇਹ ਬੈਲ ਨਹੀਂ ਹੈ। ਰਾਜੇ ਨੇ ਕਿਹਾ ਕਿ ਫੇਰ ਇਹ ਕੌਣ ਹੋਇਆ, ਇਹ ਇਕ ਪੈਰ ਦੇ ਭਾਰ ਕਿਉਂ ਖੜ੍ਹਾ ਹੈ ਇਸ ਦੀਆਂ ਦੂਸਰੀਆਂ ਲੱਤਾਂ ਕਿਥੇ ਗਈਆਂ? ਕਲਜੁਗ ਕਹਿਣ ਲੱਗਿਆ ਰਾਜਨ! ਇਹ ਧਰਮ ਹੈ, ਮੇਰੇ ਰਾਜ ਵਿਚ ਕਿਸੇ ਦਾ ਵੀ ਕੋਈ ਧਰਮ ਰਹਿਣਾ ਨਹੀਂ, ਇਸ ਧਰਮ ਬਾਰੇ ਗੁਰੂ ਨਾਨਕ ਪਾਤਸ਼ਾਹ ਨੇ ਵੀ ਕਿਹਾ, ਕਲਜੁਗ ਦੇ ਰਾਜੇ ਕਸਾਈ ਦਾ ਰੂਪ ਧਾਰ ਚੁੱਕੇ ਹਨ, ਧਰਮ ਦਾ ਕੋਈ ਰਖਵਾਲਾ ਨਾ ਹੋਣ ਕਰਕੇ ਸਾਰੇ ਅੰਧਕਾਰ ਤੇ ਅਧਰਮ ਫੈਲ ਗਿਆ। ਮੈਂ ਸੰਸਾਰ ਦੇ ਵਿਚ ਭਾਲਣ ਵਾਸਤੇ ਚੜ੍ਹਿਆ ਹਾਂ ਕਿ ਕਿਤੇ ਧਰਮ ਦਾ ਪ੍ਰਕਾਸ਼ ਵੀ ਹੈ। ਆਪ ਦੇ ਸ਼ਬਦ ਹਨ –

***ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥***
***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥***
***ਹਉ ਭਾਲਿ ਵਿਕੁੰਨੀ ਹੋਈ॥***
***ਆਧੇਰੈ ਰਾਹੁ ਨ ਕੋਈ॥***
***ਵਿਚਿ ਹਉਮੈ ਕਰਿ ਦੁਖੁ ਰੋਈ॥***
***ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥ ਪੰਨਾ - 145***

ਕਲਜੁਗ ਨੇ ਕਿਹਾ ਕਿ ਮੇਰੇ ਰਾਜ ਵਿਚ ਧਰਮ ਨਹੀਂ ਰਹੇਗਾ, ਪਹਿਲੇ ਜੁਗਾਂ ਦੇ ਜੋ ਆਦਮੀ ਦੇ ਭਵਜਲ ਤੋਂ ਤਰਨ ਦੇ ਜੋ ਵਸੀਲੇ ਸਨ ਉਹ ਮੇਰੇ ਰਾਜ ਵਿਚ ਕੋਈ ਵੀ ਨਹੀਂ ਚਲ ਸਕਣਗੇ, ਜੋ ਕੋਈ ਤਪ ਕਰੇਗਾ, ਤਪ ਵਿਚ ਵਿਘਨ ਪੈ ਜਾਵੇਗਾ। ਯੱਗ ਕਰਕੇ ਯੱਗ ਵੀ ਨਹੀਂ ਹੋਣਾ ਤੇ ਜਤ ਵੀ ਨਹੀਂ ਰਹਿਣਾ, ਯੋਗ ਵੀ ਮੇਰੇ ਰਾਜ ਵਿਚ ਨਹੀਂ ਹੋਣਾ ਇਸ ਕਰਕੇ ਗੁਰਬਾਣੀ ਵਿਚ ਆਉਂਦਾ ਹੈ -

***ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ॥***
***ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ॥***
***ਪੰਨਾ - 902***

ਹੇ ਰਾਜਨ! ਮੇਰੇ ਰਾਜ ਵਿਚ ਲੋਕ ਰਾਜ ਕਮਾਉਣਗੇ, ਨੱਚਣ ਗਾਉਣ ਵਾਲਿਆਂ ਦੀ ਪ੍ਰਸੰਸਾ ਹੋਇਆ ਕਰੇਗੀ, ਜਿਥੇ ਵੀ ਪਾਖੰਡ ਦਾ ਬੋਲ ਬਾਲਾ ਹੋਵੇਗਾ ਉਥੇ ਮੈਂ ਉਨ੍ਹਾਂ ਨੂੰ ਅੱਗੇ ਵਧਾਉਣ ਦੀ ਸੱਤਾ ਦਿੰਦਾ ਰਹਾਂਗਾ, ਨਾਮ ਲੈਣ ਵਾਲਿਆਂ ਦੀ ਮੈਂ ਬਦਨਾਮੀ ਕਰਾਵਾਂਗਾ। ਮੇਰੇ ਰਾਜ ਵਿਚ ਪਾਪ ਦਾ ਪਸਾਰਾ ਹੋ ਜਾਵੇਗਾ। ਉਸ ਵੇਲੇ ਰਾਜੇ ਪਰੀਛਤ ਨੇ ਕਿਹਾ ਫੇਰ ਤਾਂ ਤੈਨੂੰ ਜ਼ਰੂਰ ਹੀ ਮਾਰ ਦੇਣਾ ਚਾਹੀਦਾ ਹੈ ਕਿਉਂਕਿ ਤੂੰ ਲੋਕਾਂ ਨੂੰ ਬਹਿਕਾਅ ਦੇਵੇਂਗਾ, ਉਲਟੇ ਰਸਤੇ ਪਾ ਦੇਵੇਂਗਾ। ਜਦੋਂ ਰਾਜੇ ਨੇ ਤਲਵਾਰ ਉਭਾਰੀ ਉਸ ਨੇ ਕਿਹਾ ਰਾਜਨ! ਮੇਰੇ ਵਿਚ ਅੱਛੀਆਂ ਬਾਤਾਂ ਵੀ ਹਨ, ਉਹ ਇਹ ਹਨ ਕਿ ਮੇਰੇ ਰਾਜ ਵਿਚ ਜੇ ਕੋਈ ਨਾਮ ਦਾ ਬੀਜ ਬੀਜੇਗਾ, ਉਹ ਬਹੁਤ ਹੀ ਅਧਿਕ ਫਲੇਗਾ। ਸਤਿਸੰਗ ਦਾ ਮਹਾਤਮ ਬਹੁਤ ਹੀ ਵਧ ਜਾਵੇਗਾ, ਨਿਰੰਕਾਰ ਨੇ ਆਪ ਸੰਸਾਰ ਵਿਚ ਰੂਪਧਾਰੀ ਹੋ ਕੇ ਨਾਮ ਦੀ ਮਹਿਮਾ ਦਸਣੀ ਹੈ ਅਤੇ ਨਾਮ ਦਾ ਪ੍ਰਸਾਰ ਕਰਨਾ ਹੈ। ਜੇ ਕੋਈ ਅੰਤ ਸਮੇਂ ਇਕ ਵਾਰੀ ਵੀ ਪ੍ਰਮੇਸ਼ਰ ਵਲ ਧਿਆਨ ਕਰ ਲਵੇਗਾ, ਉਸ ਦਾ ਫਲ ਇਤਨਾ ਹੋਵੇਗਾ ਕਿ ਬਾਵਜੂਦ ਇਸ ਦੇ ਕਿ ਉਸ ਨੇ ਲੱਖਾਂ ਪਾਪ ਕੀਤੇ ਹੋਣ, ਉਹ ਜਮਾਂ ਤੋਂ ਛੁਟ ਜਾਵੇਗਾ ਅਤੇ ਉਚੀ ਗਤੀ ਨੂੰ ਪ੍ਰਾਪਤ ਹੋਵੇਗਾ। ਮੇਰੇ ਜੁਗ ਦੇ ਅੰਦਰ ਨਾਮ ਦੀ ਮਹਿਮਾ, ਸਤਿਸੰਗ ਦੀ ਮਹਿਮਾ ਬਹੁਤ ਅਧਿਕ ਹੋਵੇਗੀ। ਇਥੋਂ ਤਕ ਹੋਵੇਗਾ ਕਿ ਜੇ ਇਕ ਛਿਨ ਵਾਸਤੇ ਵੀ ਅੰਤ ਸਮੇਂ ਪ੍ਰਮੇਸ਼ਰ ਵਲ ਧਿਆਨ ਚਲਿਆ ਗਿਆ ਤਾਂ ਉਸ ਦੇ ਸਾਰੇ ਪਾਪ ਨਾਸ਼ ਹੋ ਕੇ ਬੈਕੁੰਠ ਧਾਮ ਵਿਚ ਚਲਿਆ ਜਾਵੇਗਾ ਜਿਵੇਂ ਕਿ ਗੁਰੂ ਮਹਾਰਾਜ ਨੇ ਫੁਰਮਾਨ ਕੀਤਾ ਹੈ -

***ਏਕ ਚਿਤ ਜਿਹ ਇਕ ਛਿਨ ਧਿਆਇਓ***
***ਕਾਲ ਫਾਸ ਕੇ ਬੀਚ ਨ ਆਇਓ॥ ਅਕਾਲ ਉਸਤਤਿ***

ਮੇਰੇ ਰਾਜ ਵਿਚ ਜੇ ਕੋਈ ਅਸਲੀ ਸੰਤ ਹੋਵੇਗਾ ਉਸ ਦਾ ਮੈਂ ਸਤਿਕਾਰ ਕਰਾਂਗਾ ਪਰ ਪਹਿਲਾਂ ਮੈਂ ਪੂਰੀ ਪਰਖ ਕਰਾਂਗਾ ਕਿ ਉਹ ਮਾਇਆ ਦੇ ਸਾਮ੍ਹਣੇ ਖੜ੍ਹਾ ਰਹਿ ਸਕਦਾ ਹੈ ਜਾਂ ਨਹੀਂ। ਨਹੀਂ ਤਾਂ ਮੈਂ ਉਸ ਪਾਖੰਡੀ ਨੂੰ ਪਾਪਾਂ ਵਿਚ ਪ੍ਰਵਿਰਤ ਕਰਾ ਦੇਵਾਂਗਾ। ਵਾਚਕ ਤੌਰ ਤੇ ਉਹ ਪ੍ਰਚਾਰ ਕਰੇਗਾ ਪਰ ਕਪਟੀ ਕਾਮੀ ਨਾਲੋਂ ਵੀ ਬੁਰਾ ਹੋਵੇਗਾ। ਇਹ ਗੱਲ ਸੁਣ ਕੇ ਰਾਜੇ ਨੇ ਆਪਣੀ ਤਲਵਾਰ ਮਿਆਨ ਵਿਚ ਪਾ ਲਈ। ਕਹਿਣ ਲੱਗਿਆ, ਤੇਰੇ ਅੰਦਰ ਸਾਰੇ ਦੋਸ਼ ਹਨ ਪਰ ਤੇਰੇ ਯੁੱਗ ਵਿਚ ਜੋ ਰਿਆਇਤ ਦਿਤੀ ਗਈ ਹੈ ਕਿ ਜੇ ਇਕ ਵਾਰੀ ਵੀ ਅੰਤ ਸਮੇਂ ਪ੍ਰਮੇਸ਼ਰ ਯਾਦ ਆ ਜਾਵੇ ਤਾਂ ਉਹ ਬੈਕੁੰਠ ਧਾਮ ਨੂੰ ਚਲਿਆ ਜਾਵੇਗਾ, ਫੇਰ ਮੈਂ ਤੈਨੂੰ ਨਹੀਂ ਮਾਰਦਾ।

ਸੋ ਇਸ ਤਰ੍ਹਾਂ ਗੁਰੂ ਮਹਾਰਾਜ ਜੀ ਨੇ ਕਿਹਾ ਪਿਆਰਿਓ! ਹੁਣ ਕਲਜੁਗ ਆ ਗਿਆ ਹੈ, ਇਸ ਤੋਂ ਪਹਿਲਾਂ ਜੋ ਪਹਿਲੇ ਜੁਗ ਵਿਚ ਉਨ੍ਹਾਂ ਦੀ ਵਾਰਤਾ ਇਸ ਤਰ੍ਹਾਂ ਹੈ -

***ਸਤਿਜੁਗ ਸਭੁ ਸੰਤੋਖ ਸਰੀਰਾ***
***ਪਗ ਚਾਰੇ ਧਰਮੁ ਧਿਆਨੁ ਜੀਉ॥***
***ਮਨਿ ਤਨਿ ਹਰਿ ਗਾਵਹਿ ਪਰਮ ਸੁਖੁ ਪਾਵਹਿ***
***ਹਰਿ ਹਿਰਦੈ ਹਰਿ ਗੁਣ ਗਿਆਨੁ ਜੀਉ॥***
***ਗੁਣ ਗਿਆਨੁ ਪਦਾਰਥੁ ਹਰਿ ਹਰਿ ਕਿਰਤਾਰਥੁ***
***ਸੋਭਾ ਗੁਰਮੁਖਿ ਹੋਈ॥***
***ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਦੂਜਾ ਅਵਰੁ ਨ ਕੋਈ॥***
***ਹਰਿ ਹਰਿ ਲਿਵ ਲਾਈ ਹਰਿ ਨਾਮੁ ਸਖਾਈ***
***ਹਰਿ ਦਰਗਹ ਪਾਵੈ ਮਾਨੁ ਜੀਉ॥***
***ਸਤਜੁਗਿ ਸਭੁ ਸੰਤੋਖ ਸਰੀਰਾ***
***ਪਗ ਚਾਰੇ ਧਰਮ ਧਿਆਨੁ ਜੀਉ॥ ਪੰਨਾ - 445***

ਚਾਰੇ ਪੈਰ ਕਾਇਮ ਸਨ, ਸਤਿ ਵੀ ਸੀ, ਜਪ ਵੀ ਸੀ, ਜਤ ਵੀ ਸੀ, ਨਾਮ ਵੀ ਸੀ ਪਰ ਤ੍ਰੇਤੇ ਵਿਚ ਇਕ ਪੈਰ ਜਾਂਦਾ ਰਿਹਾ, ਪ੍ਰਮੇਸ਼ਰ ਦੀ ਪਰੀਪੂਰਨਤਾ ਦੀ ਥਾਂ ਆਦਮੀ ਨੂੰ ਸ਼ੱਕ ਪੈ ਗਿਆ ਕਿ ਕੀ ਪ੍ਰਮੇਸ਼ਰ ਹਰ ਥਾਂ ਹਾਜ਼ਰ ਨਾਜ਼ਰ ਹੈ, ਹਰ ਇਕ ਦੇ ਅੰਦਰ ਹੈ? ਉਸ ਵੇਲੇ ਮਨੁੱਖਾਂ ਵਿਚ ਕੁਝ ਕ੍ਰੋਧ ਆ ਗਿਆ ਸੀ। ਹਉਮੈ ਦਾ ਵਾਸਾ ਹੋ ਗਿਆ ਸੀ, ਰਾਜੇ ਕ੍ਰੋਧ ਵਿਚ ਆ ਕੇ ਯੁੱਧ ਕਰਨ ਲਗ ਗਏ। ਬੇਅੰਤ ਵਾਸ਼ਨਾਵਾਂ ਪੈਦਾ ਹੋ ਗਈਆਂ ਸਨ, ਵਾਸ਼ਨਾਵਾਂ ਦੀ ਪੂਰਤੀ ਵਾਸਤੇ ਯੁੱਧ ਸ਼ੁਰੂ ਹੋਏ ਅਤੇ ਬੰਦਾ ਘਿਰ ਗਿਆ -

***ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ***
***ਜਤੁ ਸੰਜਮ ਕਰਮ ਕਮਾਇ ਜੀਉ॥ ਪੰਨਾ - 445***

ਦੁਆਪਰ ਵਿਚ ਦੋ ਪੈਰ ਰਹਿ ਗਏ, ਦੁਆਪਰ ਵਿਚ ਜੀਵ ਭਰਮ ਵਿਚ ਪੈ ਗਿਆ ਅਤੇ ਤਪ ਕਰਨਾ ਸ਼ੁਰੂ ਕਰ ਦਿਤਾ। ਪੁੰਨ ਦਾਨ ਕਰਨਾ ਸ਼ੁਰੂ ਕਰ ਦਿਤਾ। ਪੁੰਨ ਦੇ ਫਲ ਮੰਗਣ ਲਗ ਗਿਆ। ਬੜੇ ਭਿਆਨਕ ਯੁੱਧ ਸ਼ੁਰੂ ਹੋ ਗਏ। ਮਹਾਂਭਾਰਤ ਵਰਗਾ ਯੁੱਧ ਉਨ੍ਹਾਂ ਰਾਜਿਆਂ ਨੇ ਹੀ ਕਰਿਆ। ਐਸਾ ਕਹਿੰਦੇ ਹਨ ਕਿ 45 ਲੱਖ ਫੌਜ ਲੜ ਰਹੀ ਸੀ ਜੋ 18 ਦਿਨ੍ਹਾਂ ਵਿਚ ਹੀ ਖਤਮ ਹੋ ਗਈ, ਸਿਰਫ 10 ਬੰਦੇ ਬਚੇ। ਹੁਣ ਕਲਜੁਗ ਵਿਚ ਇਕ ਪੈਰ ਰਹਿ ਗਿਆ, ਜਪ, ਤਪ, ਸਤ ਖਤਮ ਹੋ ਗਏ ਹਨ। ਪੂਜਾ ਵਗੈਰਾ ਵੀ ਕੋਈ ਫਲ ਨਹੀਂ ਦਿੰਦੀ। ਗੁਰੂ ਨਾਨਕ ਪਾਤਸ਼ਾਹ ਨੇ ਇਸ ਕਲਜੁਗ ਦੇ ਵਿਚ ਨਾਮ ਦੀ ਮਹਿਮਾ ਦ੍ਰਿੜ੍ਹ ਕਰਾਈ ਅਤੇ ਨਾਮ ਦੇ ਆਸਰੇ ਜਤ, ਸਤ ਤੇ ਤਪ ਫੇਰ ਜੀਵਤ ਹੋਣ ਲੱਗੇ।

*ਕਲਿਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ॥*
**ਪੰਨਾ - 446**

ਤਿੰਨ ਪੈਰ ਟੁੱਟ ਗਏ।

ਗੁਰੂ ਨਾਨਕ ਪਾਤਸ਼ਾਹ ਨੇ ਸ਼ਾਂਤੀ ਦਿਵਾਈ -

*ਗੁਰ ਸਬਦੁ ਕਮਾਇਆ ਅਉਖਧੁ ਹਰਿ ਪਾਇਆ*
*ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ॥* **ਪੰਨਾ - 446**

ਕੀਰਤਨ ਨੂੰ ਭਗਤੀ ਵਜੋਂ ਪ੍ਰਚਲਤ ਕੀਤਾ ਜਿਸ ਰਾਹੀਂ ਸਾਰੀਆਂ ਕੁਲਾਂ ਦਾ ਉਧਾਰ ਹੋਣਾ ਸ਼ੁਰੂ ਹੋ ਗਿਆ-

*ਕਲਜੁਗ ਮਹਿ ਕੀਰਤਨੁ ਪਰਧਾਨਾ॥*
*ਗੁਰਮੁਖਿ ਜਪੀਐ ਲਾਇ ਧਿਆਨਾ।।*
*ਆਪਿ ਤਰੈ ਸਗਲੇ ਕੁਲ ਤਾਰੇ*
*ਹਰਿ ਦਰਗਹ ਪਤਿ ਸਿਉ ਜਾਇਦਾ॥* **ਪੰਨਾ - 1075**

ਸੋ ਨਾਮ ਜਪਣ ਦੇ ਨਾਲ ਸਾਰੇ ਦੁਖਾਂ ਦਾ ਖਾਤਮਾ ਹੁੰਦਾ ਹੈ, ਸੇਵਾ ਕਰਨ ਨਾਲ ਇਥੇ ਵੀ ਮਾਣ ਤੇ ਦਰਗਾਹ ਵਿਚ ਵੀ ਮਾਨ ਮਿਲਦਾ ਹੈ -

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥* **ਪੰਨਾ - 26**

ਗੁਰੂ ਅੰਗਦ ਸਾਹਿਬ ਦੇ ਜੀਵਨ ਬਾਰੇ ਵਿਚਾਰ ਪਿਛਲੇ ਕਿੰਨੇ ਦੀਵਾਨਾਂ ਤੋਂ ਚਲਦੀ ਆ ਰਹੀ ਹੈ। ਮੇਰਾ ਖਿਆਲ ਹੈ ਕਿ ਚਾਰ ਫਿਲਮਾਂ ਤਿੰਨ ਤਿੰਨ ਘੰਟੇ ਦੀਆਂ ਬਣ ਚੁਕੀਆਂ ਹਨ। ਸੰਖੇਪ ਵਿਚ ਮੈਂ ਸਾਰੀ ਗੱਲ ਫੇਰ ਦੁਹਰਾਉਂਦਾ ਹਾਂ। ਗੁਰੂ ਅੰਗਦ ਸਾਹਿਬ ਜੀ ਮਹਾਰਾਜ ਦਾ ਪਹਿਲਾ ਨਾਮ ਭਾਈ ਲਹਿਣਾ ਸੀ। ਪਿਤਾ ਦਾ ਨਾਮ ਫੇਰੂ ਸੀ ਇਨ੍ਹਾਂ ਦੇ ਪਿਤਾ ਜੀ ਚੌਧਰੀ ਤਖਤ ਮੱਲ ਦੇ ਪਟਵਾਰ ਕਰਨ ਵਾਲੇ ਸਨ, ਐਉਂ ਸਮਝੋ ਕਿ ਮੁਨਸ਼ੀ ਜਾਂ ਮੁਨੀਮ ਸੀ ਤੇ ਇਨ੍ਹਾਂ ਦੇ ਪੁੱਤਰ ਸਨ ਭਾਈ ਲਹਿਣਾ ਜੀ। ਆਪ ਸੰਘਰ ਵਿਆਹੇ ਹੋਏ ਸਨ। ਪਿਤਾ ਜੀ ਚੜ੍ਹਾਈ ਕਰ ਗਏ। ਪਿਤਾ ਜੀ ਨੇ ਸੰਗ ਇਕੱਠਾ ਕਰਨਾ ਅਤੇ ਨਚਦੇ ਗਾਉਂਦੇ ਤੀਰਥ ਯਾਤਰਾ ਕਰਨ ਜਾਇਆ ਕਰਦੇ ਸਨ। ਭਾਈ ਲਹਿਣਾ ਜੀ ਦੇ ਉਤੇ ਵੀ ਇਹੀ ਪ੍ਰਭਾਵ ਪਿਆ ਹੋਇਆ ਸੀ। ਇਨ੍ਹਾਂ ਨੇ ਦੇਵੀ ਦੀਆਂ ਬਹੁਤ ਸਾਰੀਆਂ ਭੇਟਾ ਸ਼ਬਦ ਯਾਦ ਕਰ ਲਏ ਸਨ। ਆਪ ਦਾ ਗਲਾ ਬਹੁਤ ਹੀ ਸੁੰਦਰ ਅਤੇ ਮਿਠਾਸ ਭਰਿਆ ਕੋਇਲ ਦੇ ਮਿਠੇ ਬੋਲਾਂ ਵਰਗਾ ਸੀ, ਸਖਸ਼ੀਅਤ ਵਿਚ ਬਹੁਤ ਖਿੱਚ ਸੀ। ਭਾਈ ਫੇਰੂ ਜੀ ਪਿਛੋਂ ਆਪ ਜੀ ਦੇਵੀ ਦੇ ਦਰਸ਼ਨ ਕਰਨ ਲਈ ਬਹੁਤ ਲੋਕ ਇਕੱਠੇ ਕਰਕੇ ਜਿਸਨੂੰ ਸੰਗ ਕਹਿੰਦੇ ਹਨ, ਲੈ ਕੇ ਜਾਇਆ ਕਰਦੇ ਸਨ। ਆਪ ਮੁਖੀ ਹੁੰਦੇ ਸਨ, ਵਣਜ ਵਪਾਰ ਬਹੁਤ ਸੀ, ਸ਼ਾਹੀ ਵੀ ਚਲਦੀ ਸੀ, ਆਪ ਲੋਕਾਂ ਨੂੰ ਕੰਮ ਕਰਨ ਲਈ ਪੈਸੇ ਉਧਾਰ ਦਿੰਦੇ ਸੀ ਘਰ ਵਿਚ ਨੌਕਰਾਂ ਚਾਕਰਾਂ ਦੀ ਗਹਿਮਾ ਗਹਿਮੀ ਸੀ। ਇਨ੍ਹਾਂ ਦੇ ਪਿੰਡ ਜਦੋਂ ਵੀ ਕੋਈ ਆ ਜਾਣਾ ਉਸ ਵੇਲੇ ਜਗਰਾਤਾ ਕਰਿਆ ਕਰਦੇ ਸਨ ਅਤੇ ਦੇਵੀ ਦੀਆਂ ਭੇਟਾ ਗਾਇਆ ਕਰਦੇ ਸਨ। ਇਕ ਦਿਨ ਜਗਰਾਤਾ ਕਰਕੇ ਆ ਰਹੇ ਸਨ ਤਾਂ ਇਨ੍ਹਾਂ ਨੂੰ ਭਾਈ ਜੋਧ ਜੀ ਮਿਲ ਗਏ। ਭਾਈ ਜੋਧ ਜੀ ਜਪੁਜੀ ਸਾਹਿਬ ਦਾ ਵਿਚਾਰ ਕੇ ਪਾਠ ਕਰ ਰਹੇ ਸਨ। ਭਾਈ ਲਹਿਣਾ ਜੀ ਨੇ ਸੁਣਿਆ ਕਿ -

*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*
**ਪੰਨਾ - 2**

ਆਪ ਸਤ ਦੇ ਮਾਰਗ ਦੇ ਪੰਧਾਊ ਸਨ, ਸੁਣਦੇ ਸਾਰ ਖਿੱਚ ਪੈ ਗਈ। ਐਨੇ ਨੂੰ ਇਨ੍ਹਾਂ ਨੇ ਹੋਰ ਧਿਆਨ ਨਾਲ ਸੁਣਿਆ ਕਿ-

*ਪੁੰਨੀ ਪਾਪੀ ਆਖਣੁ ਨਾਹਿ॥*
*ਕਰਿ ਕਰਿ ਕਰਣਾ ਲਿਖਿ ਲੈ ਜਾਹੁ॥* **ਪੰਨਾ - 4**

ਸਮਝਣ ਦਾ ਯਤਨ ਕੀਤਾ, ਜਪੁਜੀ ਸਾਹਿਬ ਵਿਚੋਂ ਜੋ ਕੁਝ ਵੀ ਸਮਝ ਆਉਂਦਾ ਸੀ ਸਮਝੇ, ਇਸ ਤੋਂ ਪਿਛੋਂ ਭਾਈ ਜੋਧ ਜੀ ਨੇ ਆਸਾ ਜੀ ਦੀ ਵਾਰ ਪੜ੍ਹਨੀ ਸ਼ੁਰੂ ਕੀਤੀ। ਆਪ ਪਹਿਲਾਂ ਬੜੇ ਪਿਆਰ ਨਾਲ ਸਲੋਕ ਪੜ੍ਹਦੇ ਸਨ, ਫੇਰ ਪਉੜੀ ਪੜ੍ਹਦੇ ਸਨ। ਉਨ੍ਹਾਂ ਦਿਨਾਂ ਵਿਚ ਕੰਮ ਕਾਰ ਜ਼ਿਆਦਾ ਹੋਣ ਕਰਕੇ ਤੁਰ ਫਿਰ ਕੇ ਵੀ ਬਾਣੀ ਪੜ੍ਹ ਲਿਆ ਕਰਦੇ ਸਨ। ਅੱਜ ਆਪ ਨਿਵੇਕਲੀ ਥਾਂ ਤੇ ਬੈਠੇ ਹਨ ਅਤੇ ਦੇਵਨੇਤ ਨਾਲ ਇਥੇ ਭਾਈ ਲਹਿਣਾ ਜੀ ਵੀ ਆ ਗਏ। ਇਕੱਲੀ ਇਕੱਲੀ ਬਾਣੀ ਦੀ ਤੁਕ ਸਮਝਣ ਦਾ ਯਤਨ ਕੀਤਾ। ਜਦੋਂ ਪੜ੍ਹ ਹਟੇ ਤਾਂ ਆਪ ਨੇ ਬੜੀ ਅਧੀਨਗੀ ਨਾਲ ਮਿੱਠਾ ਬੋਲ ਕੇ ਬਚਨ ਕੀਤਾ ਕਿ ਆਪ ਕ੍ਰਿਪਾ ਕਰਕੇ ਮੈਨੂੰ ਦਸ ਸਕਦੇ ਹੋ ਕਿ ਇਹ ਬਿਸ਼ਨਪਦੇ ਕਿਸ ਦੇ ਹਨ? ਉਸ ਵੇਲੇ ਭਾਈ ਜੋਧ ਨੇ ਕਿਹਾ ਕਿ ਭਾਈ ਲਹਿਣਾ ਜੀ ਇਹ ਬਿਸ਼ਨਪਦੇ ਨਹੀਂ ਹਨ, ਇਹ ਤਾਂ ਅਕਾਲਪੁਰਖ ਨਾਲ ਜੋੜਨ ਲਈ ਧੁਰ ਤੋਂ ਆਈ ਹੋਈ ਬਾਣੀ ਹੈ ਜੋ ਗੁਰੂ ਨਾਨਕ ਪਾਤਸ਼ਾਹ ਦੇ ਮੁਖਾਰਬਿੰਦ ਤੋਂ ਉਚਾਰਨ ਹੋਈ ਹੈ। ਉਨ੍ਹਾਂ ਦਿਨਾਂ ਵਿਚ ਇਕ ਥਾਂ ਤੋਂ ਦੂਜੇ ਥਾਂ ਖਬਰ ਬਹੁਤ ਮੁਸ਼ਕਲ ਨਾਲ ਜਾਇਆ ਕਰਦੀ ਸੀ, ਅੱਜਕਲ ਤਾਂ ਛੋਟੀ ਤੋਂ ਛੋਟੀ ਘਟਨਾ ਦੁਨੀਆਂ ਦੇ ਕਿਸੇ ਕਿਨਾਰੇ ਹੋ ਜਾਵੇ, ਅਖਬਾਰਾਂ, ਟੈਲੀਫੋਨ ਤੇ ਟੀ.ਵੀ. ਰਾਹੀਂ ਪਰਸਾਰ ਹੋਣਾ ਸ਼ੁਰੂ ਹੋ ਜਾਂਦਾ ਹੈ ਪਰ ਉਨ੍ਹਾਂ ਦਿਨ੍ਹਾਂ ਵਿਚ ਬਹੁਤ ਘੱਟ ਹੀ ਪਤਾ ਲੱਗਿਆ ਕਰਦਾ ਸੀ। ਜਦੋਂ ਭਾਈ ਜੋਧ ਜੀ ਨੇ ਕਿਹਾ ਕਿ ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਹੈ ਤਾਂ ਭਾਈ ਲਹਿਣਾ ਜੀ ਨੇ ਕਿਹਾ ਕਿ ਤੁਸੀਂ ਗੁਰੂ ਨਾਨਕ ਪਾਤਸ਼ਾਹ ਨੂੰ ਜਾਣਦੇ ਹੋਂ? ਕ੍ਰਿਪਾ ਕਰਕੇ ਮੈਨੂੰ ਦੱਸੋਗੇ ਕਿ ਉਹ ਕੌਣ ਹਨ, ਕਿਥੇ ਰਹਿੰਦੇ ਹਨ? ਭਾਈ ਜੋਧ ਜੀ ਨੇ ਕਿਹਾ ਗੁਰੂ ਨਾਨਕ ਪਾਤਸ਼ਾਹ ਇਥੋਂ ਬਹੁਤ ਨੇੜੇ ਰਹਿ ਰਹੇ ਹਨ। ਖਡੂਰ ਸਾਹਿਬ ਤੋਂ ਕਰਤਾਰਪੁਰ ਬਹੁਤ ਨਾਲ ਹੈ। ਭਾਈ ਲਹਿਣਾ ਜੀ! ਉਹ ਸਮਰੱਥ ਹਨ ਜੋ ਇਸੇ ਸਰੀਰ ਵਿਚ ਪਰੀਪੂਰਨ ਪ੍ਰਮੇਸ਼ਰ ਦੇ ਦਰਸ਼ਨ ਕਰਾਉਣ ਦੀ ਸਮਰਥਾ ਰਖਦੇ ਹਨ। ਮੈਂ ਤਾਂ ਇਥੋਂ ਤਕ ਕਹਿੰਦਾ ਹਾਂ ਕਿ ਉਹ ਆਪ ਹੀ ਪ੍ਰਮੇਸ਼ਰ ਹਨ। ਗੁਰੂ ਨਾਨਕ ਪਾਤਸ਼ਾਹ ਜੋ ਅਕਾਲਪੁਰਖ ਵਾਹਿਗੁਰੂ ਜੀ ਦੇ ਅਵਤਾਰ ਹਨ, ਕਲਜੁਗ ਵਿਚ ਜਿੰਨਾਂ ਪਾਪ ਵਧਣਾ ਹੈ, ਉਸ ਨੂੰ ਕੱਟਣ ਲਈ ਸੁਖਾਲੇ ਤੋਂ ਸੁਖਾਲਾ ਰਸਤਾ ਦੱਸ ਕੇ ਜੀਵਾਂ ਦੀ ਕਲਿਆਣ ਲਈ ਆਪ ਜੀ ਪਾਰਬ੍ਰਹਮ ਪ੍ਰਮੇਸ਼ਰ ਗੁਰੂ ਨਾਨਕ ਰੂਪ ਹੋ ਕੇ ਪ੍ਰਗਟ ਹੋਏ ਹਨ। ਭਾਈ ਲਹਿਣਾ ਜੀ! ਮੈਂ ਇਕ ਗੱਲ ਕਹਾਂ ਕਿ ਤੁਸੀਂ ਬੁਰਾ ਨਾ ਮੰਨਿਓਂ ਕਿ ਅਵਤਾਰ ਪੀਰ, ਪੈਗੰਬਰ ਸੰਸਾਰ ਵਿਚ ਅੱਜ ਤੋਂ ਪਹਿਲਾਂ ਬਹੁਤ ਆਏ ਹਨ, ਉਨ੍ਹਾਂ ਨੂੰ ਸ਼ਕਤੀ ਲੋੜ ਦੇ ਮੁਤਾਬਿਕ ਦਿਤੀ ਜਾਂਦੀ ਹੈ। ਸਤਿਜੁਗ, ਤ੍ਰੇਤਾ, ਦੁਆਪਰ ਯੁੱਗ

ਵਿਚ ਪਰਮ ਹੰਸ ਅਤੇ ਮਨੁੱਖ ਵਸਦੇ ਸਨ ਉਨ੍ਹਾਂ ਨੂੰ ਸਮਝਾਉਣਾ ਕੋਈ ਔਖੀ ਬਾਤ ਨਹੀਂ ਸੀ, ਲੰਮੀਆਂ ਉਮਰਾਂ ਸਨ ਉਨ੍ਹਾਂ ਦੇ ਸਾਧਨ ਆਰਾਮ ਨਾਲ ਹੋ ਜਾਇਆ ਕਰਦੇ ਸਨ। ਉਸ ਸਮੇਂ ਜੋ ਮਹਾਂਪੁਰਸ਼ ਸੰਸਾਰ ਵਿਚ ਆਏ, ਉਨ੍ਹਾਂ ਬਾਰੇ ਜਦੋਂ ਅਸੀਂ ਸ਼ਾਸ਼ਤਰਾਂ ਦੇ ਵਿਚ ਵਿਚਾਰ ਕਰਦੇ ਹਾਂ ਤਾਂ ਪਤਾ ਲਗਦਾ ਹੈ ਕਿ ਉਹ ਮੁਖ ਦੇਵਤਿਆਂ ਦੇ ਅਵਤਾਰ ਸਨ, ਕੋਈ ਬ੍ਰਹਮਾ ਜੀ ਦੇ ਅਵਤਾਰ ਸਨ, ਕੋਈ ਸ਼ਿਵ ਜੀ ਮਹਾਰਾਜ ਜੀ ਦੇ ਅਵਤਾਰ ਸਨ, ਕੁਝ ਵਿਸ਼ਨੂੰ ਜੀ ਦੇ ਅਵਤਾਰ ਸਨ ਜਿਵੇਂ ਸ੍ਰੀ ਰਾਮ ਚੰਦਰ ਜੀ ਮਹਾਰਾਜ 14 ਕਲਾ ਲੈ ਕੇ ਸੰਸਾਰ ਵਿਚ ਪ੍ਰਗਟੇ ਅਤੇ ਕ੍ਰਿਸ਼ਨ ਮਹਾਰਾਜ ਜੀ 16 ਕਲਾ ਸੰਪੂਰਨ ਦੁਆਪਰ ਯੁੱਗ ਵਿਚ ਪ੍ਰਗਟ ਹੋਏ ਜਿਨ੍ਹਾਂ ਦਾ ਮਹਾਨ ਸੰਦੇਸ਼ ਗੀਤਾ ਦੇ ਵਿਚ ਆਉਂਦਾ ਹੈ ਜੋ ਕਿ ਅੱਜ ਵੀ ਅਪਣਾਇਆ ਜਾਂਦਾ ਹੈ। ਸ਼ਾਸ਼ਤਰਾਂ ਦੇ ਮਤ ਅਨੁਸਾਰ ਇਹ ਵਿਸ਼ਨੂੰ ਜੀ ਦੇ ਅਵਤਾਰ ਸਨ, ਇਸ ਤਰ੍ਹਾਂ ਬਹੁਤ ਸਾਰੇ ਮਹਾਂਪੁਰਸ਼ ਆਏ ਜਿਨ੍ਹਾਂ ਨੂੰ ਪ੍ਰਵਾਨ ਹੋਏ ਦੇਵਤਿਆਂ ਜਾਂ ਫਰਿਸ਼ਤਿਆਂ ਨੇ ਆ ਕੇ ਰੱਬੀ ਸੰਦੇਸ਼ ਦਿਤਾ ਅਤੇ ਉਹ ਸੰਸਾਰ ਨੂੰ ਸਿੱਧਾ ਰਸਤਾ ਦਸਦੇ ਰਹੇ, ਬੇਅੰਤ ਦੁਨੀਆਂ ਦਾ ਉਧਾਰ ਕੀਤਾ।

ਕਲਜੁਗ ਦੇ ਅੰਦਰ ਕਿਉਂਕਿ ਬਹੁਤ ਜ਼ਿਆਦਾ ਪਾਪ ਧਰਮ ਦੇ ਨਾਮ ਤੇ ਹੀ ਹੋਣ ਲਗ ਗਏ ਸਨ। ਕਤਲਾਮ ਮਚੀ ਹੋਈ ਸੀ। ਮਨਾਂ ਵਿਚ, ਅੰਤਸ਼ਕਰਣ ਵਿਚ ਧੁੰਦ ਛਾ ਗਈ ਸੀ, ਹਨ੍ਹੇਰਾ ਦੂਰ ਕਰਨ ਲਈ ਜੇ ਰੋਸ਼ਨੀ ਕਰ ਦੇਵੋ ਤਾਂ ਹਨ੍ਹੇਰਾ ਦੂਰ ਹੋ ਜਾਂਦਾ ਹੈ, ਪਰ ਧੁੰਦ ਦੂਰ ਨਹੀਂ ਹੋਇਆ ਕਰਦੀ, ਧੁੰਦ ਦੂਰ ਕਰਨ ਦਾ ਕੋਈ ਉਪਰਾਲਾ ਨਹੀਂ, ਉਹ ਤਾਂ ਹਵਾ ਹੀ ਚਲ ਪਵੇ ਤਾਂ ਧੁੰਦ ਦੇ ਬੱਦਲ ਉਡ ਜਾਇਆ ਕਰਦੇ ਸਨ, ਉਹ ਕਿਸੇ ਲੈਂਪ ਨੂੰ, ਰੋਸ਼ਨੀ ਨੂੰ ਕੁਝ ਨਹੀਂ ਸਮਝਦੀ। ਗੁਰੂ ਨਾਨਕ ਪਾਤਸ਼ਾਹ ਜੀ ਵੇਲੇ ਧਰਮ ਦੇ ਵਿਚ ਬਹੁਤ ਪਾਖੰਡ ਅਤੇ ਦਿਖਾਵਾ ਆ ਚੁਕਿਆ ਸੀ। ਗੁਰੂ ਨਾਨਕ ਪਾਤਸ਼ਾਹ ਬਾਰੇ ਤਾਂ ਮੈਂ ਜਿੰਨਾਂ ਦਸਦਾ ਹਾਂ ਲਹਿਣਾ ਜੀ ਓਨਾਂ ਥੋੜ੍ਹਾ ਹੈ। ਜਦੋਂ ਗੁਰੂ ਨਾਨਕ ਪਾਤਸ਼ਾਹ ਜੀ ਨਿਰੰਕਾਰ ਦੇ ਪਾਸ ਸਚਖੰਡ ਵਿਚ ਗਏ ਉਸ ਵੇਲੇ ਨਿਰੰਕਾਰ ਜੀ ਨੇ ਫੁਰਮਾਇਆ ਕਿ ਹੇ ਨਾਨਕ, ਮੈਂ ਪਾਰਬ੍ਰਹਮ ਪ੍ਰਮੇਸ਼ਰ ਤੇ ਤੂੰ ਗੁਰੂ ਪ੍ਰਮੇਸ਼ਰ, ਤੂੰ ਮੇਰਾ ਹੀ ਰੂਪ ਹੋਇਆ, ਮੈਂ ਹੀ ਤੇਰੇ ਵਿਚ ਪ੍ਰਗਟ ਹੋਇਆਂ ਹਾਂ, ਤੂੰ ਸੱਚ ਦੇ ਰਾਹ ਨੂੰ ਪ੍ਰਗਟ ਕਰਨਾ ਹੈ ਅਤੇ ਧੁੰਦ ਨੂੰ ਮਿਟਾਉਣਾ ਹੈ। ਸੋ ਲਹਿਣਾ ਜੀ, ਗੁਰੂ ਨਾਨਕ ਜੀ ਦੇ ਜਿੰਨੇ ਵੀ ਉਪਦੇਸ਼ ਹਨ, ਗਾਡੀ ਰਾਹ ਹਨ (high way) ਹਨ ਜਿਨ੍ਹਾਂ ਦੇ ਉਪਰ ਚਲਦੇ ਮੁਸਾਫਿਰ ਨੂੰ ਥਾਂ ਥਾਂ ਤੋਂ ਸੰਕੇਤ ਮਿਲਦੇ ਜਾਂਦੇ ਹਨ। ਖਤਰੇ ਦੇ ਥਾਂ ਤੇ ਖਤਰਾ ਲਿਖਿਆ ਹੁੰਦਾ ਹੈ, ਸਿੱਧੇ ਰਾਹ ਤੇ ਚੱਲਣ ਲਈ ਨਿਸ਼ਾਨੀ ਹੁੰਦੀ ਹੈ ਕਿ ਇਧਰ ਨੂੰ ਚੱਲੋ। ਗੁਰੂ ਨਾਨਕ ਪਾਤਸ਼ਾਹ ਜੀ ਸਮਰੱਥ ਗੁਰੂ ਹਨ। ਪ੍ਰਮੇਸ਼ਰ ਅਤੇ ਉਨ੍ਹਾਂ ਵਿਚ ਕੋਈ ਭੇਤ ਨਹੀਂ ਹੈ। ਇਹ ਗੱਲ ਸਮਝਣ ਲਈ ਤੁਹਾਨੂੰ ਕਾਫੀ ਸਤਿਸੰਗ ਕਰਨ ਦੀ ਲੋੜ ਹੈ ਕਿਉਂਕਿ ਸ਼ਰਧਾ ਤੋਂ ਬਗੈਰ, ਸ਼ਰਧਾ ਤੋਂ ਹੀਣੇ ਪੁਰਸ਼ ਨੂੰ ਇਸ ਭੇਦ ਦਾ ਪਤਾ ਨਹੀਂ ਲਗਦਾ ਉਹ ਸਰੀਰ ਨੂੰ ਦੇਖਦਾ ਹੈ। ਗੁਰੂ ਸਰੀਰ ਨਹੀਂ ਹੁੰਦਾ, ਉਹ ਜਾਗਤ ਜੋਤ ਹੀ ਹੁੰਦਾ ਹੈ, ਸਰੀਰ ਵਿਚੀਂ ਹੋ ਕੇ ਕੰਮ ਕਰਦਾ ਹੈ। ਪਹਿਲਾਂ ਮਹਾਂਪੁਰਸ਼ਾਂ ਨੂੰ ਅਕਾਸ਼ਬਾਣੀ ਹੋਇਆ ਕਰਦੀ ਸੀ, ਉਸ ਦੇ ਮੁਤਾਬਿਕ ਉਹ ਰੂਹਾਨੀ ਸੰਦੇਸ਼ ਪਬਲਿਕ ਨੂੰ ਦ੍ਰਿੜ੍ਹ ਕਰਾਇਆ ਕਰਦੇ ਸਨ। ਇਸ ਦੇ ਵਿਪਰੀਤ ਗੁਰੂ ਨਾਨਕ ਪਾਤਸ਼ਾਹ ਵਿਚ ਕ੍ਰੋੜਾਂ ਬ੍ਰਹਿਮੰਡਾਂ ਦਾ ਮਾਲਕ ਖੁਦ ਹੀ ਬੋਲਦਾ ਹੈ, ਆਪ ਹਮੇਸ਼ਾ ਹੀ ਫੁਰਮਾਨ ਕਰਿਆ ਕਰਦੇ ਹਨ, ਆਸਾ ਰਾਗ, ਗਉੜੀ ਰਾਗ ਜਾਂ ਧਨਾਸਰੀ ਰਾਗ ਵਿਚ ਰਬਾਬ ਸੁਰ ਕਰ ਮਰਦਾਨਿਆ ਬਾਣੀ ਦਾ ਪ੍ਰਸਾਰ ਹੋ ਰਿਹਾ ਹੈ। ਜੇ ਹੋਰ ਥੋੜ੍ਹੀ ਵਿਚਾਰ ਨਾਲ ਗੱਲ ਨੂੰ ਸਮਝਣਾ ਹੋਵੇ ਤਾਂ ਉਹ ਇਸ ਤਰ੍ਹਾਂ ਹੈ ਕਿ ਗੁਰੂ ਦੇ ਸਰੂਪ ਵਿਚ ਆਪ ਨਿਰੰਕਾਰ ਹੀ ਬੋਲ ਰਿਹਾ ਹੁੰਦਾ ਹੈ। ਇਹ ਮੇਰਾ ਬਚਨ ਕਿੰਤੂ ਕਰਨ ਵਾਲਾ ਨਹੀਂ ਹੈ ਇਹ ਸਤਿ ਤੇ ਅਧਾਰਤ ਹੈ, ਇਹਦੀ ਸਮਝ ਉਸ ਵਕਤ ਆਉਂਦੀ ਹੈ ਜਦੋਂ ਜੀਵ ਸਰੀਰ ਦੇ ਮੰਡਲ 'ਚੋਂ ਉਠਦਾ ਹੋਇਆ, ਪ੍ਰਾਣ ਮੰਡਲ, ਮਨ ਮੰਡਲ, ਬੁੱਧੀ ਮੰਡਲ, ਚਿੱਤ ਮੰਡਲ ਅਤੇ ਅਹੰਭਾਵ ਦੇ ਮੰਡਲ ਵਿਚੋਂ ਪਰੀਪੂਰਨ ਆਤਮ ਮੰਡਲ ਵਿਚ ਪ੍ਰਵੇਸ਼ ਕਰ ਜਾਂਦਾ ਹੈ। ਉਸ ਵੇਲੇ ਜੋ ਬਚਨ ਮੈਂ ਕਰ ਰਿਹਾ ਹਾਂ ਫੇਰ ਸਮਝ ਆਉਂਦੇ ਹਨ। ਉਸ ਦਾ ਕਾਰਨ ਮੈਂ ਤੈਨੂੰ ਦਸਦਾ ਹਾਂ। ਆਦਮੀ ਦੀ ਜੋ ਅਕਲ ਹੈ ਉਹ ਮਾਇਆ ਦੀਆਂ ਘੁੰਮਣ ਘੇਰੀਆਂ ਵਿਚ ਹੋਣ ਕਰਕੇ ਸ਼ੁਧ ਨਹੀਂ ਹੈ। ਜੀਵ ਦੀ ਬੁੱਧੀ ਕਾਲ ਮੰਡਲ ਤੋਂ ਉਪਰ ਨਹੀਂ ਜਾਂਦੀ ਮੇਰੇ ਸਤਿਗੁਰੂ ਜੀ ਨੇ ਦੱਸਿਆ ਹੈ ਕਿ ਜਿਸ ਵਕਤ ਇਹ ਜੀਵ ਤਰੱਕੀ ਕਰਦਾ ਹੈ ਤਾਂ ਉਹ ਪਹਿਲਾਂ ਧਰਮ ਖੰਡ ਵਿਚ ਜਾ ਕੇ ਜੋ ਜੀਵਾਂ ਨਾਲ ਵਰਤਾਓ ਹੋ ਰਿਹਾ ਹੈ ਉਸ ਨੂੰ ਦੇਖ ਰਿਹਾ ਹੈ, ਕੁਝ ਗਾਫਲ ਨਰਕਾਂ ਵਿਚ ਸੁੱਟੇ ਜਾ ਰਹੇ ਹਨ, ਕੁਝ ਨੂੰ ਵਡਿਆਈਆਂ ਮਿਲ ਰਹੀਆਂ ਹਨ, ਕੁਝ ਮੁੜ ਕੇ ਜੂਨੀਆਂ ਵਿਚ ਭੇਜੇ ਜਾ ਰਹੇ ਹਨ। ਗੁਰੂ ਸਾਹਿਬ ਨੇ ਸਾਰਾ ਹਾਲ ਧਰਮ ਖੰਡ ਵਿਚ ਹੀ ਸੀਮਤ ਕਰ ਦਿਤਾ। ਉਸ ਪਿਛੋਂ ਗੁਰੂ ਮਹਾਰਾਜ ਨੇ ਗਿਆਨ ਖੰਡ ਦਾ ਦੱਸਿਆ ਜਿਸ ਦਾ ਬਹੁਤ ਵੱਡਾ ਵਿਸ਼ੇਸ਼ ਵਰਤਾਰਾ ਹੋ ਰਿਹਾ ਹੈ ਜੋ ਸਾਡੀਆਂ ਅੱਖਾਂ ਤੋਂ ਅਦ੍ਰਿਸ਼ ਹਨ। ਜਿੰਨੇ ਵੀ ਦੇਵੀ ਦੇਵਤਿਆਂ ਨੂੰ ਅਸੀਂ ਜਾਣਦੇ ਹਾਂ, ਜੋ ਵੀ ਸੰਸਾਰ ਦੀ ਰਚਨਾ ਕਰ ਰਹੇ ਹਨ, ਜਿਹੜੇ ਵੀ ਸਾਧਕ ਤਪ ਸਾਧ ਸਾਧ ਕੇ ਉਚੀਆਂ ਅਵਸਥਾਵਾਂ ਵਿਚ ਪਹੁੰਚੇ ਹੋਏ ਹਨ, ਮਾਇਆ ਦੇ ਮੰਡਲ ਦੇ ਆਖਰੀ ਸਿਰੇ ਤੇ ਪਹੁੰਚੇ ਹੋਏ ਹਨ ਉਨ੍ਹਾਂ ਬਾਰੇ ਜ਼ਿਕਰ ਕੀਤਾ ਹੋਇਆ ਹੈ ਜੇ ਤੈਨੂੰ ਸਮਝ ਆ ਜਾਵੇ ਤਾਂ ਮੈਂ ਤੈਨੂੰ ਸੰਖੇਪ ਵਿਚ ਦਸਦਾ ਹਾਂ –

***ਧਰਮ ਖੰਡ ਕਾ ਏਹੋ ਧਰਮੁ॥***
***ਗਿਆਨ ਖੰਡ ਕਾ ਆਖਹੁ ਕਰਮੁ॥***
***ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥***
***ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥***
***ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥***
***ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥***
***ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥***
***ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥***
***ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥***
***ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥***
***ਪੰਨਾ – 7***

ਆਪ ਨੇ ਇਸ ਤੋਂ ਉਪਰ ਸਰਮਖੰਡ ਦਾ ਜ਼ਿਕਰ ਕੀਤਾ

ਹੈ ਜਿਥੇ ਜਾ ਕੇ ਉਹ ਬੁੱਧੀ ਘੜੀ ਜਾਂਦੀ ਹੈ ਜਿਸਨੂੰ ਮਾਇਆ ਮੰਡਲ ਤੋਂ ਉਪਰ ਰੂਪ ਮੰਡਲ ਵਿਚ ਪ੍ਰਮੇਸ਼ਰ ਦੇ ਅਕਾਲ ਮੰਡਲ ਵਿਚ ਜਾਨਣ ਦੀ ਸ਼ਕਤੀ ਹੋ ਆਉਂਦੀ ਹੈ, ਉਹ ਨੈਣ ਦਿਤੇ ਜਾਂਦੇ ਹਨ, ਉਹ ਸੁਰਤ ਦਿਤੀ ਜਾਂਦੀ ਹੈ ਜਿਸ ਥਾਂ ਪਹੁੰਚ ਕੇ ਪਾਰਬ੍ਰਹਮ ਪ੍ਰਮੇਸ਼ਰ ਦੀ ਅਮਿਤ ਲੀਲਾ ਹੋ ਰਹੀ ਪ੍ਰਤੱਖ ਅਨੁਭਵ ਹੁੰਦੀ ਹੈ, ਜਿਵੇਂ ਕਿ ਆਪ ਨੇ ਫੁਰਮਾਨ ਕੀਤਾ ਹੈ-

*ਸਰਮ ਖੰਡ ਕੀ ਬਾਣੀ ਰੂਪੁ॥*
*ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ॥*
*ਤਾ ਕੀਆ ਗਲਾ ਕਥੀਆ ਨਾ ਜਾਹਿ॥*
*ਜੇ ਕੋ ਕਹੈ ਪਿਛੈ ਪਛੁਤਾਇ॥*
*ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥*
*ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥* *ਪੰਨਾ - 8*

ਇਸ ਤੋਂ ਅੱਗੇ ਗੁਰੂ ਨਾਨਕ ਪਾਤਸ਼ਾਹ ਜੀ ਨੇ ਇਸ ਜੀਵ ਨੂੰ ਬਹੁਤ ਉਚਾ ਲਿਜਾ ਕੇ ਵਾਹਿਗੁਰੂ ਜੀ ਦੀ ਨਿਜ ਮਿਹਰ, ਬਖਸ਼ਿਸ਼ ਦੇ ਮੰਡਲ ਵਿਚ ਪ੍ਰਵੇਸ਼ ਕਰਾਇਆ ਹੈ, ਜਿਸ ਦੇ ਬਾਰੇ ਕੁਝ ਆਖਿਆ ਨਹੀਂ ਜਾ ਸਕਦਾ ਪਰ ਥੋੜ੍ਹੇ ਸੰਕੇਤ ਆਪ ਨੇ ਦਿਤੇ ਹਨ -

*ਕਰਮ ਖੰਡ ਕੀ ਬਾਣੀ ਜੋਰੁ॥*
*ਤਿਥੈ ਹੋਰੁ ਨ ਕੋਈ ਹੋਰੁ॥*
*ਤਿਥੈ ਜੋਧ ਮਹਾਬਲ ਸੂਰ॥*
*ਤਿਨ ਮਹਿ ਰਾਮੁ ਰਹਿਆ ਭਰਪੂਰ॥*
*ਤਿਥੈ ਸੀਤੋ ਸੀਤਾ ਮਹਿਮਾ ਮਾਹਿ॥*
*ਤਾ ਕੇ ਰੂਪ ਨ ਕਥਨੇ ਜਾਹਿ॥*
*ਨਾ ਓਹਿ ਮਰਹਿ ਨ ਠਾਗੇ ਜਾਹਿ॥*
*ਜਿਨ ਕੈ ਰਾਮੁ ਵਸੈ ਮਨ ਮਾਹਿ॥*
*ਤਿਥੈ ਭਗਤ ਵਸਹਿ ਕੇ ਲੋਅ॥*
*ਕਰਹਿ ਅਨੰਦੁ ਸਚਾ ਮਨਿ ਸੋਇ॥*
*ਸਚਖੰਡਿ ਵਸੈ ਨਿਰੰਕਾਰੁ॥*
*ਕਰਿ ਕਰਿ ਵੇਖੈ ਨਦਰਿ ਨਿਹਾਲੁ॥*
*ਤਿਥੈ ਖੰਡ ਮੰਡਲ ਵਰਭੰਡ॥*
*ਜੇ ਕੋ ਕਥੈ ਤ ਅੰਤ ਨ ਅੰਤ॥*
*ਤਿਥੈ ਲੋਅ ਲੋਅ ਆਕਾਰ॥*
*ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥*
*ਵੇਖੈ ਵਿਗਸੈ ਕਰਿ ਵੀਚਾਰੁ॥*
*ਨਾਨਕ ਕਥਨਾ ਕਰੜਾ ਸਾਰੁ॥* *ਪੰਨਾ - 8*

ਉਥੇ ਉਸ ਮੰਡਲ ਵਿਚ ਪਹੁੰਚਿਆ ਹੋਇਆ ਜੀਵ ਕਿਸੇ ਤਰੀਕੇ ਨਾਲ ਵੀ ਠੱਗਿਆ ਨਹੀਂ ਜਾਂਦਾ ਕਿਉਂਕਿ ਮਾਇਆ ਦੀ ਹੱਦ ਗਿਆਨ ਖੰਡ ਦੀ ਆਖਰੀ ਮੰਜ਼ਲ ਤਕ ਜਾਂਦੀ ਖਤਮ ਹੋ ਜਾਂਦੀ ਹੈ। ਇਥੋਂ ਅੱਗੇ ਜੋ ਸ੍ਰਿਸ਼ਟੀ ਉਹ ਪਾਰਬ੍ਰਹਮ ਦੇ ਮੰਡਲ ਦੀ ਸ੍ਰਿਸ਼ਟੀ ਪਹਿਲਾਂ ਸਰਮਖੰਡ ਫੇਰ ਬਖਸ਼ਿਸ਼ ਦਾ, ਪਿਆਰ ਦਾ, ਅਪਣੱਤ ਦਾ ਭਰਿਆ ਹੋਇਆ ਕਰਮਖੰਡ ਦਾ ਮੰਡਲ ਹੈ ਇਥੇ ਆ ਕੇ ਨਿਰੰਕਾਰ ਪੂਰਨ ਰੂਪ ਵਿਚ ਪਹੁੰਚੀ ਹੋਈ ਆਤਮਾ ਨੂੰ ਆਪਣੇ ਵਿਚ ਅਭੇਦ ਕਰ ਲੈਂਦਾ ਹੈ। ਇਉਂ ਸਮਝੋ ਉਹ ਪ੍ਰਮੇਸ਼ਰ ਹੀ ਬਣਾ ਦਿੰਦਾ ਹੈ। ਉਸ ਤੋਂ ਅੱਗੇ ਗੁਰੂ ਮਹਾਰਾਜ ਨੇ ਫੁਰਮਾਨ ਕੀਤਾ ਹੈ ਕਿ ਪੂਰਨ ਰੂਪ ਵਿਚ ਪ੍ਰਮੇਸ਼ਰ ਵਿਚ ਅਭੇਦ ਓਹੀ ਹੁੰਦਾ ਹੈ ਜਿਸ ਉਪਰ ਅਕਾਲਪੁਰਖ ਦੀ ਪੂਰਨ ਨਦਰ ਹੋ ਜਾਵੇ। ਜਿਸ ਦੇ ਸਾਧਨ ਪੱਖ ਸੰਖੇਪ ਵਿਚ ਗੁਰੂ ਮਹਾਰਾਜ ਨੇ ਦੱਸੇ ਹਨ -

*ਜਤੁ ਪਾਹਾਰਾ ਧੀਰਜੁ ਸੁਨਿਆਰੁ॥*
*ਅਹਰਣਿ ਮਤਿ ਵੇਦੁ ਹਥੀਆਰੁ॥*
*ਭਉ ਖਲਾ ਅਗਨਿ ਤਪ ਤਾਉ॥*
*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥*
*ਘੜੀਐ ਸਬਦੁ ਸਚੀ ਟਕਸਾਲ॥*
*ਜਿਨ ਕਉ ਨਦਰਿ ਕਰਮੁ ਤਿਨ ਕਾਰ॥*
*ਨਾਨਕ ਨਦਰੀ ਨਦਰਿ ਨਿਹਾਲ॥* *ਪੰਨਾ - 8*

ਭਾਈ ਜੋਧ ਜੀ ਕਹਿਣ ਲੱਗੇ, ਭਾਈ ਲਹਿਣਾ ਜੀ ਦੁਨੀਆਂ ਵਿਚ ਅੰਧਕਾਰ ਮਚਿਆ ਹੋਇਆ ਹੈ, ਸਾਰੇ ਅਖੌਤੀ ਧਾਰਮਕ ਆਗੂ ਜੋ ਅੱਜ ਸੰਸਾਰ ਵਿਚ ਕਿਰਿਆਸ਼ੀਲ ਹਨ, ਆਪਣੇ ਅਸਲੀ ਟੀਚੇ ਤੋਂ ਤਿਲਕੇ ਹੋਏ ਹਨ, ਕੋਈ ਜਾਦੂਗਰੀ ਕਰਕੇ ਤਾਂਤਰਿਕ ਵਿਦਿਆ ਰਾਹੀਂ ਆਪਣਾ ਗੁਜ਼ਾਰਾ ਕਰ ਰਿਹਾ ਹੈ, ਕੋਈ ਛਲ ਕਪਟ ਨਾਲ ਚਲਾ ਰਿਹਾ। ਗੁਰੂ ਨਾਨਕ ਪਾਤਸ਼ਾਹ ਹਰ ਕਿਸੇ ਪਾਸ ਜਾ ਕੇ ਉਸਨੂੰ ਸੱਚ ਦੇ ਮਾਰਗ ਤੇ ਪਾਉਂਦੇ ਹਨ, ਆਪ ਪੂਰਨ ਗੁਰੂ ਹਨ, ਗੁਰੂ ਹੀ ਨਹੀਂ, ਉਹ ਤਾਂ ਗੁਰੂ ਪ੍ਰਮੇਸ਼ਰ ਹਨ। ਜੇ ਇਸ ਤਰ੍ਹਾਂ ਕਹੀਏ ਜਿਵੇਂ ਕਿ ਮੈਂ ਪਹਿਲਾਂ ਦਸ ਚੁਕਿਆ ਹਾਂ ਕਿ ਪਾਰਬ੍ਰਹਮ ਪ੍ਰਮੇਸ਼ਰ ਦਾ ਨਿਰਗੁਣ ਸਰੂਪ ਹੀ ਸਰਗੁਣ ਸਰੂਪ ਗੁਰੂ ਪ੍ਰਮੇਸ਼ਰ ਹੋ ਕੇ ਪ੍ਰਗਟ ਹੋਇਆ ਹੈ ਤਾਂ ਇਹ ਕੋਈ ਅਤਿਕਥਨੀ ਨਹੀਂ ਹੈ, ਸਤ ਤੇ ਅਧਾਰਤ ਹੈ। ਸੰਸਾਰ ਦੇ ਉਧਾਰ ਵਾਸਤੇ ਆਪ ਨੇ ਸੁਰਤਿ ਸਬਦਿ ਦਾ ਮਾਰਗ ਪ੍ਰਚਲਤ ਕੀਤਾ ਹੈ। ਪਹਿਲੇ ਯੁੱਗਾਂ ਵਿਚੋਂ ਹੱਠ ਯੋਗ, ਰਾਜ ਯੋਗ ਪ੍ਰਚਲਤ ਸੀ। ਇਨ੍ਹਾਂ ਰਸਤਿਆਂ ਤੇ ਚਲ ਕੇ ਪ੍ਰਮੇਸ਼ਰ ਤਕ ਪਹੁੰਚਣ ਲਈ ਬਹੁਤ ਸਮਾਂ ਲਗਦਾ ਸੀ। ਆਦਮੀ ਦੀ ਆਯੂ ਬਹੁਤ ਘੱਟ ਹੋਣ ਕਰਕੇ ਰਾਜ ਯੋਗ ਦੀ ਵੀ ਪੂਰਨ ਰੂਪ ਵਿਚ ਪ੍ਰਾਪਤੀ ਨਹੀਂ ਸੀ ਹੁੰਦੀ। ਚਲਦੇ ਤਾਂ ਪ੍ਰਮੇਸ਼ਰ ਨੂੰ ਮਿਲਣ ਵਾਸਤੇ ਸਨ ਪਰ ਸਹੀ ਰਾਹ ਨਾ ਹੋਣ ਕਰਕੇ, ਸਮਾਂ ਥੋੜ੍ਹਾ ਹੋਣ ਕਰਕੇ ਜਗਿਆਸੂ ਪ੍ਰਮੇਸ਼ਰ ਨੂੰ ਮਿਲਣ ਵਿਚ ਸਫਲ ਨਹੀਂ ਸੀ ਹੁੰਦੇ, ਅੱਧ ਵਿਚਾਲੇ ਰਹਿ ਜਾਂਦੇ ਸੀ। ਰਾਜ ਯੋਗ ਜਿਸਨੂੰ ਕਸ਼ਟ ਯੋਗ ਵੀ ਕਿਹਾ ਜਾਂਦਾ ਹੈ, ਵਿਚ ਸਾਧਨ ਬਹੁਤ ਕਠਿਨ ਹਨ। ਭਾਈ ਲਹਿਣਾ ਜੀ ਮੈਂ ਗੁਰੂ ਨਾਨਕ ਪਾਤਸ਼ਾਹ ਦੀ ਸੰਗਤ ਕਰਕੇ ਜੋ ਕੁਝ ਜਾਣਿਆ ਹੈ ਉਹ ਮੈਂ ਤੁਹਾਨੂੰ ਬਹੁਤ ਹੀ ਸੰਖੇਪ ਰੂਪ ਵਿਚ ਦਸਦਾ ਹਾਂ।

ਭਾਈ ਲਹਿਣਾ ਜੀ! ਤੁਸੀਂ ਇਹ ਤਾਂ ਭਲੀਭਾਂਤ ਜਾਣਦੇ ਹੀ ਹੋ ਅਤੇ ਮੇਰੇ ਨਾਲ ਸਹਿਮਤ ਹੋਵੋਂਗੇ ਕਿ ਹੁਣ ਹੱਠ ਯੋਗ ਦਾ ਤਾਂ ਬਿਲਕੁਲ ਹੀ ਸਮਾਂ ਨਹੀਂ ਰਿਹਾ, ਠੰਢੇ ਪਾਣੀ ਵਿਚ ਖੜ੍ਹੇ ਰਹਿਣਾ, ਕੰਡਿਆਂ ਤੇ ਪੈਣਾ, ਭੁੱਖੇ ਰਹਿਣਾ ਇਹ ਸਾਧਨ ਪ੍ਰਮੇਸ਼ਰ ਨੂੰ ਨਹੀਂ ਭਾਉਂਦੇ ਕਿਉਂਕਿ ਵਾਹਿਗੁਰੂ ਜੀ ਨੇ ਅਤਿ ਉਤਮ ਮਾਨਸ ਸਰੀਰ ਦੀ ਬਖਸ਼ਿਸ਼ ਸਾਨੂੰ ਕੀਤੀ ਹੈ, ਉਹ ਇਸਨੂੰ ਵਿਅਰਥ ਗੁਆਉਣ ਵਾਸਤੇ ਨਹੀਂ ਕੀਤੀ, ਸਰੀਰ ਪੂਰੀ ਤਰ੍ਹਾਂ ਸਵੱਸਥ ਹੋਣਾ ਚਾਹੀਦਾ ਹੈ, ਫੇਰ ਅਸੀਂ ਕਿਸੇ ਆਪਣੇ ਟੀਚੇ ਤੇ ਪਹੁੰਚ ਸਕਦੇ ਹਾਂ। ਦੂਸਰਾ ਰਾਜ ਯੋਗ ਹੈ ਉਸ ਦੇ ਵਿਚ ਰਹਿਤਾਂ ਹਨ, ਮਨ ਦੀਆਂ ਅਤੇ ਸਰੀਰ ਦੀਆਂ ਜਿਨ੍ਹਾਂ ਨੂੰ ਸਮ ਤੇ ਦਮ ਆਖਦੇ ਹਨ। ਤੀਸਰਾ ਇਸ ਵਿਚ ਆਸਣ

ਲਾਏ ਜਾਂਦੇ ਹਨ, ਪ੍ਰਾਣਾਯਾਮ ਹੈ, ਪ੍ਰਤਿਹਾਰ ਹੈ, ਧਾਰਨਾ ਹੈ, ਧਿਆਨ ਹੈ, ਸਮਾਧੀ ਹੋਇਆ ਕਰਦੀ ਹੈ। ਸਮਾਧੀ ਦੋ ਤਰ੍ਹਾਂ ਦੀ ਹੁੰਦੀ ਹੈ, ਇਕ ਨੂੰ ਸੰਪਰਗਿਆਤ ਸਮਾਧੀ ਕਹਿੰਦੇ ਹਨ ਜਿਸ ਵਿਚ ਚਾਰ ਭੇਤ ਹੋਇਆ ਕਰਦੇ ਹਨ। ਦੂਸਰੀ ਅਸੰਪਰਗਿਆਤ ਹੁੰਦੀ ਹੈ। ਇਸ ਤੋਂ ਅੱਗੇ ਰਾਜਮੇਘ ਸਮਾਧੀ ਹੋਇਆ ਕਰਦੀ ਹੈ ਜਿਥੇ ਜਾ ਕੇ ਫੁਰਨੇ ਖਤਮ ਹੋ ਜਾਇਆ ਕਰਦੇ ਹਨ। ਦਸਵੇਂ ਦੁਆਰ ਵਿਚ ਸੁਰਤ ਟਿਕ ਜਾਂਦੀ ਹੈ। ਅੱਜ ਦੇ ਸਮੇਂ ਪ੍ਰਾਣਾਯਾਮ ਕਰਨਾ ਬਹੁਤ ਔਖਾ ਹੈ। ਗ੍ਰਹਿਸਤੀ ਤਾਂ ਕਰ ਹੀ ਨਹੀਂ ਸਕਦੇ ਕਿਉਂਕਿ ਇਸ ਵਿਚ ਪੂਰਨ ਬ੍ਰਹਮਚਰੀਆ ਰੱਖਣ ਦੀ ਸ਼ਰਤ ਜ਼ਰੂਰੀ ਹੈ। ਕਲਜੁਗ ਦੇ ਬੰਦਿਆਂ ਦੇ ਆਚਾਰ, ਵਿਹਾਰ ਬਹੁਤ ਛੋਟੇ ਦਰਜੇ ਤੇ ਪਹੁੰਚ ਗਏ ਹਨ, ਇਸ ਕਰਕੇ ਬ੍ਰਹਮਚਰੀਆ ਰਹਿ ਹੀ ਨਹੀਂ ਸਕਦਾ। ਬ੍ਰਹਮਚਰੀਆ ਦਾ ਸਬੰਧ ਦਿਮਾਗ ਨਾਲ ਹੈ। ਜੇ ਦਿਮਾਗ ਖੁਸ਼ਕ ਹੋ ਜਾਵੇ ਤਾਂ ਅਸੀਂ ਆਪਣੇ ਟੀਚੇ ਤੇ ਨਹੀਂ ਪਹੁੰਚ ਸਕਦੇ, ਐਸਾ ਲਿਖਿਆ ਮਿਲਦਾ ਹੈ ਕਿ ਛੋਟੇ ਤੋਂ ਛੋਟਾ ਪ੍ਰਾਣਾਯਾਮ 42 ਵਾਰੀ ਓਅੰਕਾਰ ਦਾ ਸ਼ਬਦ ਕਹਿ ਕੇ ਸੁਆਸ ਅੰਦਰ ਖਿਚਿਆ ਜਾਵੇ, 84 ਵਾਰੀ ਅੰਦਰ ਰੋਕ ਕੇ 42 ਵਾਰੀ ਓਅੰਕਾਰ ਕਹਿੰਦਿਆਂ ਬਾਹਰ ਛੱਡਿਆ ਜਾਵੇ ਫੇਰ 42 ਵਾਰੀ ਅੰਦਰ ਖਿਚਿਆ ਜਾਵੇ ਇਹ ਪ੍ਰਾਣਾਯਾਮ ਦੀ ਪਹਿਲੀ ਪਉੜੀ ਹੈ (42+84+42=168।) ਪ੍ਰਾਣ ਵਾਯੂ ਤੇ ਅਪਾਨ ਵਾਯੂ ਦੇ ਸੰਗਮ ਤੋਂ ਗਰਮੀ ਨਾਲ ਭੁਜੰਗਾ ਨਾੜੀ ਦਾ ਮੂੰਹ ਖੁਲ੍ਹਦਾ ਹੈ, ਫੇਰ ਸਾਰੇ ਚੱਕਰਾਂ ਵਿਚੀਂ ਹੁੰਦਾ ਹੋਇਆ, ਸਾਰੀਆਂ ਰੁਕਾਵਟਾਂ ਦੂਰ ਕਰਦਾ ਹੋਇਆ ਸਾਧਕ ਆਗਿਆ ਚੱਕਰ ਵਿਚ ਪਹੁੰਚਦਾ ਹੈ, ਉਸ ਥਾਂ ਤੋਂ ਉਪਰ ਤ੍ਰਿਕੁਟੀ ਛੁਟਦੀ ਹੈ ਅਤੇ ਸੁਰਤ ਸਹੰਸਰਾਰ ਦਲ ਵਿਚ ਪ੍ਰਵੇਸ਼ ਕਰਦੀ ਹੈ ਜਿਥੇ ਚਿੱਟੀ ਰੋਸ਼ਨੀ ਦਾ ਲਿਸ਼ਕਾਰੇ ਮਾਰਦਾ ਫੁਲ ਹੁੰਦਾ ਹੈ। ਇਸ ਵਿਚ ਅਥਾਹ ਸ਼ਕਤੀਆਂ, ਰਿੱਧੀਆਂ ਸਿੱਧੀਆਂ ਸ਼ਕਤੀਆਂ ਪੈਦਾ ਹੋ ਜਾਂਦੀਆਂ ਹਨ ਜੋ ਜਗਿਆਸੂ ਤੋਂ ਜਰ ਨਹੀਂ ਹੁੰਦੀਆਂ। ਜਗਿਆਸੂ ਇਨ੍ਹਾਂ ਰਿਧੀਆਂ ਸਿੱਧੀਆਂ ਵਿਚ ਪਰਚ ਜਾਂਦਾ ਹੈ। ਇਥੇ ਹੀ ਉਸਨੂੰ ਸੰਸਾਰ ਦੀ ਪ੍ਰਸੰਸਾ ਪ੍ਰਾਪਤ ਹੋ ਕੇ ਅੱਗੇ ਵਧਣ ਦੀ ਰੁਚੀ ਖਤਮ ਹੋ ਜਾਂਦੀ ਹੈ। ਕੋਈ ਕੋਈ ਪ੍ਰੇਮੀ ਦਸਵੇਂ ਦੁਆਰ ਵਿਚ ਟਿਕਾਣਾ ਕਰ ਲੈਂਦਾ ਹੈ। ਇਥੇ ਤਕ ਤਾਂ ਯੋਗੀ ਪਹੁੰਚ ਜਾਂਦੇ ਹਨ, ਫੁਰਨਾ ਵੀ ਸਾਂਤ ਕਰ ਲੈਂਦੇ ਹਨ ਪਰ ਲਹਿਣਾ ਜੀ, ਥੋੜ੍ਹਾ ਧਿਆਨ ਦੇ ਕੇ ਸੁਣੋ, ਵਾਹਿਗੁਰੂ ਜੀ ਪਰੀਪੂਰਨ ਹੋਂਦ ਹੈ, ਜੋ ਹਰ ਥਾਂ ਦੇ ਉਤੇ ਪਸਰੀ ਹੋਈ ਹੈ। ਉਹ ਨਿਰਾ ਹੀ ਪਿਆਰ ਹੈ ਉਸ ਦੇ ਮੰਡਲ ਵਿਚ ਪ੍ਰਵੇਸ਼ ਕਰਨ ਲਈ ਭਰਪੂਰ ਪਿਆਰ ਦੇ ਜਜ਼ਬੇ ਦੀ ਲੋੜ ਹੈ, ਪੂਰੀ ਤਰ੍ਹਾਂ ਆਪਾ ਸਮਰਪਣ ਕਰਨ ਦੀ ਲੋੜ ਹੈ, ਮੈਂ ਭਾਵ ਨੂੰ ਉਕਾ ਹੀ ਮਾਰਨਾ ਪੈਂਦਾ ਹੈ। ਦੇਹ ਅਧਿਆਸ ਤੋਂ ਉਪਰ ਉਠ ਕੇ ਸਤਿ ਦੀ ਪਹਿਚਾਣ ਤਾਂ ਕਰ ਲੈਂਦਾ ਹੈ ਪਰ ਨਿਰਮਲ ਹਉਂ ਦੇ ਅਭਾਵ ਲਈ ਅਤੇ ਪ੍ਰਮੇਸ਼ਰ ਵਿਚ ਅਭੇਦ ਹੋਣ ਲਈ ਵਾਹਿਗੁਰੂ ਦੀ ਹੀ ਨਦਰ ਦੀ ਲੋੜ ਹੈ। ਲਹਿਣਾ ਜੀ, ਆਮ ਤੌਰ ਦੇ ਉਤੇ ਜਿੰਨੇ ਵੀ ਭਾਰਤੀ ਦਰਸ਼ਨ ਹਨ ਉਹ ਪ੍ਰਮੇਸ਼ਰ ਨੂੰ ਪਿਆਰ ਭਰੀ ਹੋਂਦ ਦੱਸਣ ਦੀ ਥਾਂ ਕੇਵਲ ਚੇਤਨ ਤੱਤ ਕਹਿ ਦਿੰਦੇ ਹਨ, ਦੂਜੇ ਪਾਸੇ ਜੜ੍ਹ ਤਤੂ ਪ੍ਰਕ੍ਰਿਤੀ ਨੂੰ ਅਨਾਦੀ ਕਹਿ ਦਿੰਦੇ ਹਨ। ਸ੍ਰਿਸ਼ਟੀ ਦੇ ਪਸਾਰੇ ਨੂੰ ਸੰਜੋਗ ਕਹਿ ਦਿੰਦੇ ਹਨ ਪਰ ਗੁਰੂ ਨਾਨਕ ਪਾਤਸ਼ਾਹ ਜੀ ਤਾਂ ਅਕਾਲਪੁਰਖ ਨੂੰ ਕਰਤਾ ਕਹਿੰਦੇ ਹਨ। ਉਸ ਦੀ ਮਰਜ਼ੀ ਨਾਲ ਸਭ ਕੁਝ ਚਲ ਰਿਹਾ ਹੈ ਇਸ ਵਿਚ ਪ੍ਰਕ੍ਰਿਤੀ ਵਖਰਾ ਤੱਤ ਨਹੀਂ ਹੈ, ਵਾਹਿਗੁਰੂ ਜੀ ਕਰਨ ਕਾਰਨ ਸਮਰੱਥ ਹਨ। ਉਨ੍ਹਾਂ ਨੂੰ ਘੁਮਿਆਰ ਵਾਂਗੂੰ ਕਿਸੇ ਹੋਰ ਚੀਜ਼ ਦੀ ਲੋੜ ਨਹੀਂ ਕਿਉਂਕਿ ਜਦੋਂ ਉਹ ਭਾਂਡੇ ਬਣਾਉਂਦਾ ਹੈ ਉਸਨੂੰ ਪਹਿਲਾਂ ਮਿਟੀ ਦੀ ਲੋੜ ਹੈ, ਦੂਸਰੀ ਚੱਕ ਨੂੰ ਚਲਾਉਣ ਵਾਲੇ ਡੰਡੇ ਦੀ ਹੈ, ਤੀਜੀ ਬਲ ਦੀ ਹੈ, ਚੌਥੀ ਕਾਬਲੀਅਤ ਦੀ ਹੈ। ਫੇਰ ਜਾ ਕੇ ਭਾਂਡੇ ਬਣਦੇ ਹਨ। ਇਸ ਤਰ੍ਹਾਂ ਪ੍ਰਮੇਸ਼ਰ ਨੂੰ ਕਿਸੇ ਚੀਜ਼ ਦੀ ਲੋੜ ਨਹੀਂ। ਉਸ ਦਾ ਤਾਂ ਫੁਰਨਾ ਹੈ ਜਦੋਂ ਉਸ ਨੇ ਚਾਹਿਆ ਇਕ ਤੋਂ ਅਨੇਕ ਹੋ ਜਾਂਦਾ ਹੈ, ਜਦੋਂ ਖੇਲ੍ਹ ਬੰਦ ਕਰਨੀ ਹੁੰਦੀ ਹੈ ਤਾਂ ਫੇਰ ਅਨੇਕ ਤੋਂ ਇਕ ਹੋ ਜਾਂਦਾ ਹੈ। ਸੋ ਇਥੋਂ ਤਕ ਪਹੁੰਚਣ ਵਾਸਤੇ ਗੁਰੂ ਨਾਨਕ ਪਾਤਸ਼ਾਹ ਜੀ ਨੇ ਸਮਰੱਥ ਗੁਰੂ ਦੀ ਪ੍ਰਾਪਤੀ ਉਪਰ ਜ਼ੋਰ ਦਿਤਾ ਹੈ। ਦੇਵਤਿਆਂ ਦੀ ਪੂਜਾ ਪਦਾਰਥ ਤਾਂ ਦੇ ਸਕਦੀ ਹੈ ਪਰ ਗਿਆਨ ਨਹੀਂ ਦੇ ਸਕਦੀ ਕਿਉਂਕਿ ਉਹ ਵੀ ਮਾਇਆ ਦੀ ਕਿਰਤ ਹਨ ਜਿਵੇਂ ਕਿ ਆਪ ਨੇ ਫੁਰਮਾਨ ਕੀਤਾ ਹੈ –

***ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥***
***ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥***
***ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥***
***ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥***
***ਪੰਨਾ – 7***

ਗੁਰੂ ਨਾਨਕ ਪਾਤਸ਼ਾਹ ਜੀ ਨੇ ਪੂਰਨ ਸਤਿਗੁਰੂ ਬਾਰੇ ਦਸਦਿਆਂ ਫੁਰਮਾਨ ਕੀਤਾ ਹੈ ਸਤਿਗੁਰੂ ਉਹ ਹੈ ਜੋ ਇਸ ਸਰੀਰ ਵਿਚ, ਬ੍ਰਹਿਮੰਡ ਵਿਚ, ਕਣ ਕਣ ਵਿਚ ਵਸਦੀ ਪ੍ਰਭੂ ਜੋਤ ਨੂੰ ਦਿਖਾ ਕੇ ਭਰਮਾਂ ਦਾ ਨਾਸ਼ ਕਰ ਦੇਵੇ ਅਤੇ ਜਗਿਆਸੂ ਨੂੰ ਉਸ ਦਾ ਅਸਲੀ, ਅਨਾਦੀ ਸਰੂਪ ਦਿਖਾ ਕੇ ਵਾਹਿਗੁਰੂ ਰੂਪ ਹੀ ਹੋਇਆ ਦਿਖਾ ਸਕੇ। ਉਸ ਦੇ ਬਾਰੇ ਇਸ ਤਰ੍ਹਾਂ ਹੈ –

***ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥***
***ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥***
***ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥***
***ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥***
***ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ॥***
***ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ॥***
***ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ॥***
***ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥***
***ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥***
***ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥***
***ਪੰਨਾ – 1291***

ਸੋ ਲਹਿਣਾ ਜੀ, ਗੱਲ ਤਾਂ ਬਹੁਤ ਲੰਮੀ ਹੋ ਗਈ ਜੇ ਤੁਹਾਨੂੰ ਕਾਹਲੀ ਨਾ ਹੋਵੇ ਤਾਂ ਮੈਂ ਦਸਦਾ ਹਾਂ ਕਿ ਗੁਰੂ ਨਾਨਕ ਪਾਤਸ਼ਾਹ ਜੀ ਹੱਠ ਯੋਗ ਵਲ ਨਹੀਂ ਲਾਉਂਦੇ, ਉਨ੍ਹਾਂ ਦਾ ਮਤ ਤਾਂ ਗ੍ਰਹਿਸਤ ਵਿਚ ਰਹਿੰਦਿਆਂ ਸਾਰੀਆਂ ਜ਼ਿੰਮੇਵਾਰੀਆਂ, ਨਿਭਾਉਂਦਿਆਂ ਪਰਮ ਪਦ ਦੀ ਪ੍ਰਾਪਤੀ ਦਾ ਹੈ ਜਿਵੇਂ ਕਿ ਫੁਰਮਾਨ ਹੈ –

(ਬਾਕੀ ਪੰਨਾ 16 ਤੇ)

# ਤਿਨ ਜਨ ਦੇਖਾ ਨੈਣੀ

***ਪ੍ਰਭਜੋਤ ਕੌਰ***

ਕੁਦਰਤ ਨੇ ਕਾਇਆ ਬਣਾਈ ਪਰ ਐਸੀ ਰੀਝ ਨਾਲ ਬਣਾਈ ਕਿ ਇਸ ਦੇ ਵਿਚ ਕਮੀ ਨਹੀਂ ਛੱਡੀ ਗਈ, ਕਮੀ ਰਹੇ ਵੀ ਕਿਵੇਂ ਬਣਾਉਣ ਵਾਲਾ ਜੋ ਅਕਾਲ ਪੁਰਖ ਆਪ ਹੈ। ਵੱਖੋ-ਵੱਖਰੇ ਅੰਗ, ਵੱਖੋ ਵਖਰੇ ਢਾਂਚੇ, ਅੰਦਰ ਖਰਬਾਂ ਸੈਲ ਜੋ ਦਿਨ ਰਾਤ ਕੰਮ ਕਰਦੇ ਹਨ। ਹਾਂ ਜੀ, ਇਹ ਇਨਸਾਨ ਦਾ ਵਜੂਦ ਹੈ। ਕਈ ਵਾਰ ਜਦੋਂ ਆਪਣੇ ਆਪ ਨੂੰ ਸ਼ੀਸ਼ੇ ਵਿਚ ਦੇਖਦੀ ਹਾਂ ਤਾਂ ਇਕ ਦਮ ਰੋਂਗਟੇ ਖੜ੍ਹੇ ਹੋ ਜਾਂਦੇ ਹਨ ਕਿ ਹੇ ਵਿਧਾਤਾ, ਤੂੰ ਕਿਥੇ ਬੈਠ ਕੇ ਐਸੇ ਮਨੁੱਖ ਦੀ ਘਾੜਤ ਘੜੀ, ਆਪ ਮੁਹਾਰੇ ਹੀ ਵਾਹਿਗੁਰੂ ਚਿੱਤ ਆਉਣ ਲਗ ਪੈਂਦਾ ਹੈ। ਅੱਜ ਦੁਨੀਆਂ ਦੀ ਅਬਾਦੀ ਕਿੰਨੀ ਹੈ, ਪਰ ਕੋਈ ਵੀ ਸਖਸ਼ ਇਕ ਦੂਜੇ ਨਾਲ ਮੇਲ ਨਹੀਂ ਖਾਂਦਾ, ਮਨੁੱਖ ਤਾਂ ਕੀ ਸਾਰੀ ਪ੍ਰਕ੍ਰਿਤੀ, ਇਕ ਦਰਖਤ ਦੇ ਹਜ਼ਾਰਾਂ ਪੱਤੇ ਵੀ ਆਪਸ ਵਿਚ ਮੇਲ ਨਹੀਂ ਖਾਂਦੇ। ਚੌਰਾਸੀ ਲੱਖ ਜੂਨ, 42 ਲੱਖ ਧਰਤੀ ਦੀ, ਤੇ 42 ਲੱਖ ਪਾਣੀ ਦੀ ਐਸੀ ਕਮਾਲ ਹੈ, ਦੇਖ ਕੇ ਇਨਸਾਨ ਹੈਰਾਨ ਹੋਈ ਜਾਂਦਾ ਹੈ। ਹਰ ਵਜੂਦ ਦਾ ਇਕ ਇਕ ਅੰਗ ਆਪਣੀ ਮਿਸਾਲ ਆਪ ਹੋ ਨਿਬੜਦਾ ਹੈ। ਅਸੀਂ ਸਭ ਕੁਝ ਨੇਤਰਾਂ ਨਾਲ ਦੇਖ ਰਹੇ ਹਾਂ। ਇਥੋਂ ਇਕ ਗੱਲ ਸਮਝ ਪੈਂਦੀ ਹੈ ਕਿ ਮਨੁੱਖ ਸਰੀਰ ਵਿਚ ਨੇਤਰਾਂ ਦਾ ਸਥਾਨ ਸਭ ਤੋਂ ਉਪਰ ਹੈ। ਇਸ ਦਾ ਵੀ ਆਪਣਾ ਇਕ ਕਾਰਨ ਹੈ, ਸਾਨੂੰ ਮਨੁੱਖ ਸਰੀਰ ਮਿਲਿਆ ਨਾਮ ਜਪਣ ਤੇ ਪ੍ਰਭੂ ਦਾ ਦਰਸ਼ਨ ਕਰਨ ਲਈ ਦੇ ਪਰ ਦਰਸ਼ਨ ਤਾਂ ਸਿਰਫ ਨੇਤਰਾਂ ਦੁਆਰਾ ਹੀ ਹੋ ਸਕਦੇ ਹਨ। ਉਹ ਗੱਲ ਅਲੱਗ ਹੈ ਕਿ ਦਿਬਯ ਨੇਤਰ ਹੋਣ ਜਾਂ ਇਹ ਬਾਹਰੀ ਨੇਤਰ। ਸਥੂਲ ਨੇਤਰਾਂ ਸਦਕਾ ਹੀ ਆਪਾਂ ਹਰ ਚੀਜ਼ ਨੂੰ ਦੇਖ ਸਕਦੇ ਹਾਂ, ਕੁਦਰਤ ਦੀ ਸੁੰਦਰਤਾ ਤੇ ਕੋਮਲਤਾ ਨੂੰ ਮਾਣ ਸਕਦੇ ਹਾਂ।

ਮਹਾਂਪੁਰਖਾਂ ਦਾ ਮਤ ਹੈ ਕਿ ਨੇਤ੍ਰ ਹੀ ਸਭ ਇੰਦ੍ਰੀਆਂ ਤੋਂ ਵੱਧ ਖਿਆਲ ਨੂੰ ਖਿੰਡਾਉਂਦੇ ਹਨ ਤੇ ਚਿੱਤ ਨੂੰ ਇਕਾਗਰ ਨਹੀਂ ਹੋਣ ਦਿੰਦੇ। ਅਕਸਰ ਤੁਸੀਂ ਵੀ ਦੇਖਿਆ ਹੋਵੇਗਾ ਕਿ ਜਦੋਂ ਵੀ ਅਸੀਂ ਥਕਾਨ ਮਹਿਸੂਸ ਕਰਦੇ ਹਾਂ ਤਾਂ ਕਹਿੰਦੇ ਹਾਂ ਅੱਖਾਂ ਬੰਦ ਕਰ ਲਵੋ। ਨੇਤਰ ਬੰਦ ਕਰਨ ਨਾਲ ਹੀ ਬਹੁਤ ਹਦ ਤਕ ਮਨੋਬਿਰਤੀ ਟਿਕਾਉ ਵਿਚ ਆ ਜਾਂਦੀ ਹੈ।

ਸ੍ਰੀ ਅਨੰਦ ਸਾਹਿਬ ਜੀ ਦੇ ਅੰਦਰ ਸਤਿਗੁਰੂ ਜੀ ਫੁਰਮਾਉਂਦੇ ਹਨ -

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ॥***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ।।***
***ਏਹੁ ਵਿਸੁ ਸੰਸਾਰੁ ਤੁਮ ਦੇਖਦੇ***
***ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥***
***ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ***
***ਹਰਿ ਬਿਨੁ ਅਵਰੁ ਨ ਕੋਈ।।***
***ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ***
***ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥ ਪੰਨਾ - 922***

ਆਪ ਜੀ ਪਵਿੱਤਰ ਬਾਣੀ ਦੁਆਰਾ ਸਮਝਾਉਂਦੇ ਹਨ ਹੇ ਨੇਤ੍ਰਹੁ! ਆਹ ਜੋ ਸੰਸਾਰ ਤੁਸੀਂ ਦੇਖ ਰਹੇ ਹੋ ਇਹ ਉਸ ਹਰੀ ਦਾ ਹੀ ਰੂਪ ਹੈ। ਪਰ ਹਰੀ ਦਾ ਰੂਪ ਨਜ਼ਰ ਕਿਹਨਾਂ ਨੂੰ ਆਇਆ ਜਿਨ੍ਹਾਂ ਨੇ ਇਸ ਬੁਝਾਰਤ ਨੂੰ ਬੁੱਝ ਲਿਆ ਹੈ।

ਸ੍ਰੀ ਗੁਰੂ ਰਾਮ ਦਾਸ ਜੀ ਦਾ ਵੀ ਗੁਰਬਾਣੀ ਵਿਚ ਸੁੰਦਰ ਫੁਰਮਾਨ ਹੈ -

***ਜਿਨਾ ਸਤਿਗੁਰੁ ਮੇਰਾ ਪਿਆਰਾ ਅਰਾਧਿਆ ਤਿਨ ਜਨ ਦੇਖਾ ਨੈਣੀ।।***
***ਪੰਨਾ - 652***

ਆਪ ਜੀ ਕਹਿੰਦੇ ਹਨ ਐ ਮਨੁੱਖ ਮੇਰਾ ਵੀ ਤੱਕਣ ਨੂੰ ਜੀਅ ਕਰਦਾ ਹੈ, ਪਰ ਉਨ੍ਹਾਂ ਨੂੰ ਤੱਕਣ ਨੂੰ ਜੀਅ ਕਰਦਾ ਜਿਨ੍ਹਾਂ ਨੇ ਪ੍ਰਮਾਤਮਾ ਨੂੰ ਅਰਾਧਿਆ ਹੈ। ਜਿਹੜੇ ਉਹਦੇ ਜਨ ਹੋ ਗਏ ਹਨ। ਅੱਖਾਂ ਰੰਗ ਤਮਾਸ਼ੇ ਤਾਂ ਬਹੁਤ ਦੇਖਦੀਆਂ ਹਨ ਪਰ ਨਾਮ ਜਪਣ ਵਾਲਿਆਂ ਦੇ ਦਰਸ਼ਨ ਕਿੰਨੇ ਕੁ ਕਰਦੀਆਂ ਹਨ ਇਹ ਵਿਚਾਰਨ ਵਾਲੀ ਗੱਲ ਹੈ। ਅੱਖਾਂ ਗੰਦ ਮੰਦ ਦੇਖ ਕੇ ਨਹੀਂ ਥਕਦੀਆਂ ਪਰ ਗੁਰੂ ਦਾ, ਮਹਾਂਪੁਰਖਾਂ ਦਾ ਦੀਦਾਰ ਕਰਨ ਵੇਲੇ ਫਿਰ ਇਹ ਅਵੇਸਲੀਆਂ ਹੋ ਜਾਂਦੀਆਂ ਹਨ ਆਖਿਰ ਕਿਉਂ? ਮਹਾਰਾਜ ਜੀ ਨੇ ਵੀ ਨੇਤਰਾਂ ਨੂੰ ਹਰਿ ਜਨਾ ਨੂੰ ਦੇਖਣ ਲਈ ਕਿਹਾ ਹੈ ਪਰ ਕਿਉਂ? ਪਾਤਸ਼ਾਹ, ਆਪ ਹੀ ਜਵਾਬ ਦਿੰਦੇ ਹਨ ਕਿ -

***ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ॥***
***ਪੰਨਾ - 520***

ਜੈਸਾ ਅਸੀਂ ਦੇਖਦੇ ਹਾਂ, ਵੈਸਾ ਹੀ ਸਾਡੇ ਮਨ ਤੇ ਅਸਰ ਪੈਂਦਾ ਹੈ। ਕੋਈ ਦਰਦਨਾਕ ਦ੍ਰਿਸ਼ ਦੇਖ ਲਿਆ ਜਾਏ ਤਾਂ ਮਨ ਉਦਾਸ ਹੋ ਜਾਂਦਾ ਹੈ। ਅੱਖਾਂ ਅੱਗੇ ਓਹੀ ਦ੍ਰਿਸ਼ ਘੁੰਮੀ ਜਾਂਦਾ ਹੈ ਪਰ ਜੇ ਸਾਧੂਆਂ ਦੇ ਦਰਸ਼ਨ ਕਰਾਂਗੇ ਤੇ ਸੁਭਾਵਿਕ ਹੀ ਵਾਹਿਗੁਰੂ ਚਿੱਤ ਆਵੇਗਾ। ਨੇਤਰ ਪ੍ਰਭੂ ਨਾਲ ਜੁੜਨ ਦਾ ਬਹੁਤ ਹੀ ਉਤਮ ਸਾਧਨ ਹਨ, ਜਦੋਂ ਅਸੀਂ ਗੁਰੂ ਦਾ ਦਰਸ਼ਨ ਕਰਾਂਗੇ ਤਾਂ ਓਹੀ ਸੂਰਤ ਦਿਲ ਵਿਚ ਉਤਰ ਜਾਏਗੀ ਤੇ ਸਾਧਨਾਂ ਵਿਚ ਬਹੁਤ ਹੀ ਮਦਦ ਕਰੇਗੀ।

ਸਤਿਗੁਰੂ ਜੀ ਬਾਰ-ਬਾਰ ਫੁਰਮਾ ਰਹੇ ਹਨ ਕਿ ਭਾਈ, ਓਹੀ ਨੇਤਰ ਪ੍ਰਵਾਨ ਹਨ, ਭਲੇ ਹਨ, ਸੋਭਨੀਕ ਹਨ ਜੋ ਸਾਧੂ ਤੇ ਸਤਿਗੁਰੂ ਦਾ ਦਰਸ਼ਨ ਕਰਦੇ ਹਨ। ਗੁਰਵਾਕ ਹੈ -

***ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ***
***ਜੋ ਸਾਧੂ ਸਤਿਗੁਰੁ ਦੇਖਹਿ ਰਾਮ॥ ਪੰਨਾ - 540***

ਮੈਨੂੰ ਤਾਂ ਇਸ ਤਰ੍ਹਾਂ ਲਗਦਾ ਹੈ ਕਿ ਅਕਾਲ ਪੁਰਖ ਨੇ ਤਾਂ ਸਾਨੂੰ ਨੇਤਰ ਦਿਤੇ ਹੀ ਸਿਰਫ ਗੁਰੂ ਦਰਸ਼ਨ ਲਈ ਸਨ, ਸਾਧੂ ਦਰਸ਼ਨ ਲਈ ਸਨ ਪਰ ਅਸੀਂ ਤਾਂ ਇਨ੍ਹਾਂ ਨੂੰ ਕਿਤੇ ਹੋਰ ਹੀ ਵਰਤ ਰਹੇ ਹਾਂ। ਸਾਹਿਬ ਕਹਿ ਰਹੇ ਹਨ ਕਿ ਗੁਰੂ, ਮਹਾਂਪੁਰਖਾਂ ਦਾ ਦਰਸ਼ਨ ਕਰਕੇ ਤਾਂ ਨੇਤਰ ਪੁਨੀਤ ਹੋ ਜਾਂਦੇ ਹਨ।

***ਨੇਤ੍ਰ ਪੁਨੀਤ ਭਏ ਦਰਸ ਪੇਖੇ ਮਾਥੈ ਪਰਉ ਰਵਾਲ॥***
***ਪੰਨਾ – 680***

ਉਹ ਨੇਤਰ ਫਿਰ ਜਿਧਰ ਵੀ ਦ੍ਰਿਸ਼ਟੀ ਕਰਦੇ ਜਾਣਗੇ, ਸੁਖ, ਸ਼ਾਂਤੀ, ਠੰਢ ਨਾਮ ਵਰਤਾਣਗੇ। ਉਨ੍ਹਾਂ ਨੇਤਰਾਂ ਵਿਚ ਗੁਰੂ ਦੀ ਕਲਾ ਵਰਤਦੀ ਹੈ। ਇਤਿਹਾਸ ਵਿਚ ਸਾਨੂੰ ਐਸੀਆਂ ਅਨੇਕਾਂ ਮਿਸਾਲਾਂ ਮਿਲਦੀਆਂ ਹਨ। ਸ੍ਰੀ ਗੁਰੂ ਅੰਗਦ ਸਾਹਿਬ ਜੀ ਰੋਗੀਆਂ ਨੂੰ ਸਤਿਸੰਗ ਭਵਨ ਦੇ ਬਾਹਰ ਦੋਨੋਂ ਤਰਫ ਬਿਠਾ ਦਿੰਦੇ ਤੇ ਅੰਦਰੋਂ ਸੰਗਤਾਂ ਨੂੰ ਕਹਿ ਦਿੰਦੇ ਕਿ ਸਮਾਪਤੀ ਤੋਂ ਬਾਅਦ ਜਦੋਂ ਸੰਗਤ ਬਾਹਰ ਜਾਵੇ ਤੇ ਦੋਨੋਂ ਤਰਫ ਰੋਗੀਆਂ ਤੇ ਦ੍ਰਿਸ਼ਟੀ ਪਾਉਂਦੀ ਜਾਏ, ਉਹਦਾ ਕਾਰਨ ਇਹੀ ਸੀ ਉਹ ਨੇਤਰ ਪਵਿੱਤਰ ਹੋ ਚੁੱਕੇ ਹਨ ਤੇ ਜਿਧਰ ਨਦਰ ਪਾਈ ਸਭ ਕਾਰਜ ਸੰਵਰਦੇ ਜਾਣਗੇ। ਉਹ ਨੇਤਰ ਕਿੱਡੇ ਭਾਗਾਂ ਵਾਲੇ ਹੋਣਗੇ ਜਿਨ੍ਹਾਂ ਨੇ ਸਤਿਗੁਰਾਂ ਦੇ ਪ੍ਰਤੱਖ ਦਰਸ਼ਨ ਕੀਤੇ, ਉਨ੍ਹਾਂ ਦੇ ਕੌਤਕ ਦੇਖੇ, ਐਸੀਆਂ ਰੂਹਾਂ ਦਾ ਖਿਆਲ ਕਰ ਕੇ ਹੀ ਮਨ ਸੁਆਦ-ਸੁਆਦ ਹੋ ਜਾਂਦਾ ਹੈ ਤੇ ਜੇ ਕਿਤੇ ਦਰਸ਼ਨ ਨਸੀਬ ਹੋ ਜਾਣ ਫਿਰ ਤਾਂ ਕ੍ਰਿਪਾ ਹੋਣੀ ਸੁਭਾਵਿਕ ਹੀ ਹੈ।

ਸਾਨੂੰ ਵੀ ਕੋਈ ਕਮੀ ਨਹੀਂ ਹੈ, ਸਾਡੇ ਪਾਸ ਵੀ ਪ੍ਰਤੱਖ ਹਰਿ ਹਨ ,ਸਾਡਾ ਸੁਭਾਗ ਹੈ ਕਿ ਸਾਨੂੰ ਸਭ ਨੂੰ ਵੀ ਸਤਿਗੁਰਾਂ ਨੇ ਨੇਤਰ ਦਿਤੇ ਹੋਏ ਹਨ, ਸਮਾਂ, ਸਰੀਰ ਤੇ ਸੁਆਸ ਵੀ ਕੋਲ ਹਨ ਫਿਰ ਕਿਉਂ ਨਾ ਲਾਭ ਉਠਾਇਆ ਜਾਵੇ। ਅਰਦਾਸ ਕਰੀਏ ਤੇ ਯਤਨ ਕਰੀਏ, ਗੁਰੂ ਦਾ ਦਰਸ਼ਨ ਕਰਨ ਦਾ। ਸਤਿਗੁਰੂ ਰਹਿਮਤ ਕਰਨ ਤਿਨਾ ਗੁਰਸਿੱਖ ਗੁਰਮੁਖਿ ਪਿਆਰਿਆਂ ਦੇ ਦੀਦਾਰ ਬਖਸ਼ਣ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ।

(ਪੰਨਾ 16 ਦੀ ਬਾਕੀ)

***ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥***
***ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ***
***ਵਿਚੇ ਹੋਵੈ ਮੁਕਤਿ॥ ਪੰਨਾ – 522***

ਇਸ ਕਰਕੇ ਗੁਰੂ ਨਾਨਕ ਪਾਤਸ਼ਾਹ ਹੱਠ ਯੋਗ ਦੇ ਸਾਧਨਾਂ ਨੂੰ ਪਸੰਦ ਨਹੀਂ ਕਰਦੇ, ਆਪ ਦਾ ਮਤ ਤਾਂ ਗ੍ਰਹਿਸਤ ਵਿਚ ਰਹਿੰਦਿਆਂ ਸਬਦਿ ਤੇ ਸੁਰਤਿ ਦੇ ਅਤਿ ਸੁਖੈਨ ਯੋਗ ਰਾਹੀਂ ਭਵਜਲ ਪਾਰ ਕਰਾ ਦਿੰਦਾ ਹੈ। ਸਾਧਸੰਗਤ ਜੀ! ਗੁਰੂ ਨਾਨਕ ਪਾਤਸ਼ਾਹ ਨੂੰ ਭਾਈ ਗੁਰਦਾਸ ਜੀ ਦੇ ਮਤ ਅਨੁਸਾਰ ਸੰਸਾਰ ਵਿਚ ਨਿਰੰਕਾਰ ਨੇ ਭੇਜਿਆ –

***ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਹਿ ਪਠਾਇਆ।***
***ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ।***
***ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰਿ ਇਕ ਦਿਖਾਇਆ।***
***ਚਾਰੇ ਪੈਰ ਧਰਮ ਦੇ ਚਾਰਿ ਵਰਨ ਇਕ ਵਰਨੁ ਕਰਾਇਆ।***
***ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ।***
***ਉਲਟਾ ਖੇਲੁ ਪਿਰੰਮ ਦਾ ਪੈਰਾਂ ਉਪਰਿ ਸੀਸੁ ਨਿਵਾਇਆ।***
***ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ।***
***ਕਲਿ ਤਾਰਣਿ ਗੁਰੁ ਨਾਨਕ ਆਇਆ।***
***ਭਾਈ ਗੁਰਦਾਸ ਜੀ, ਵਾਰ 1/23***

**L L L L L L L**

# ਪ੍ਰੇਮ ਦੀਆਂ ਵਾਟਾਂ ਲੰਮੀਆਂ ਵੇ ਅੜਿਆ

## ਮਨ ਨੂੰ ਸੇਧ

ਪ੍ਰੇਮ ਦੀਆਂ ਵਾਟਾਂ ਲੰਮੀਆਂ ਨੇ ਅੜਿਆ, ਐਵੇਂ ਨਾ ਕਾਹਲੀ ਮਚਾ।
ਹਾਲੀ ਤੇ ਤੁਰੀ ਆਂ ਮੈਂ, ਮਸਾਂ ਕਿਤੇ ਜੁੜੀ ਆਂ ਮੈਂ, ਬਹੁਤੀ ਤੇ ਭਾਜੜ ਨਾ ਪਾ।
ਰੁੜਨਾ ਨਾ ਆਵੇ ਮੈਨੂੰ, ਤੁਰਨਾ ਨਾ ਆਵੇ ਮੈਨੂੰ, ਫੜ ਉਂਗਲ ਤੇ ਚਲਨਾ ਸਿਖਾ (ਵਾਹਿਗੁਰੂ)
ਬੋਲ ਨਾ ਜਾਣਾ ਮੈਂ, ਚਾਲ ਨਾ ਜਾਣਾ ਮੈਂ, ਕੁਝ ਜਪਣ ਦੀ ਆਦਤ ਤੇ ਪਾ।
ਬੱਚੀ ਤੇ ਹਾਂ ਅਜੇ, ਕੱਚੀ ਤੇ ਹਾਂ ਅਜੇ, ਨਾ ਕਲਜੁਗ ਤੋਂ ਐਦਾਂ ਡਰਾ।
ਗਲਤੀ ਤੇ ਕਰਾਂਗੀ, ਲੜ ਤੇਰਾ ਫੜਾਂਗੀ, ਨਸ ਕੇ ਨਾ ਪੱਲਾ ਛੁਡਾ।
ਮੈਨੂੰ ਤੇ ਤੇਰੇ ਸੰਗ ਖੇਲ੍ਹਣ ਦਾ ਚਾਅ ਹੈ, ਨਾ ਚੱਕ ਕੇ ਖਿਡੌਣੇ ਫੜਾ।
ਅੱਕ ਪਈ ਹਾਂ ਤਕ ਦੁਨੀਆਂ ਦਿਆਂ ਰੰਗਾਂ ਨੂੰ, ਲਗਦਾ ਨਹੀਂ ਕੋਈ ਪਤਾ।
ਗੁਰੂ ਦੇ ਘਰ ਨੂੰ ਜਾਣਾ ਤੇ ਚਾਹਨੀ ਹਾਂ, ਪੈਂਦਾ ਹੈ ਹੌਲ ਬੜਾ।
ਅਰਜਾਂ ਕਰੇਨੀ ਆਂ, ਮਿੰਨਤਾਂ ਕਰੇਨੀ ਆਂ, ਮੈਨੂੰ ਵੀ ਦਰਸ ਦਿਖਾ।
ਮਾਪੇ ਤੇ ਗਲ ਲਾਵਣ, ਬੱਚਿਆਂ ਨੂੰ ਸਮਝਾਵਣ, ਚਿਤਾਰਨ ਨਾ ਔਗੁਣ ਰਤਾ।
ਮੈਨੂੰ ਤਾਣ ਤੇਰਾ ਹੈ, ਮੈਨੂੰ ਮਾਣ ਤੇਰਾ ਹੈ, ਦੀਨਾਂ ਦੇ ਰਾਖੇ ਪਿਤਾ
ਮੈਨੂੰ ਵੀ ਬੜੀ ਹੈ ਕਾਹਲ ਮਿਲਣ ਦੀ, ਕਿਤੋਂ ਪਲਾ ਤੇ ਜਰਾ ਫੜਾ।

***ਪ੍ਰਭਜੋਤ ਕੌਰ***

# ਰੰਗਲੇ ਸੱਜਣ

***ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ***

*(ਲੜੀ ਜੋੜਨ ਲਈ ਦੇਖੋ, ਮਾਰਚ ਅੰਕ, ਪੰਨਾ - 63)*

## ਗੁਰਮੁਖ ਪਿਆਰੇ, ਇਆਣੇ ਵੀਰ ਪ੍ਰੀਤਮ ਸਿੰਘ ਜੀ 'ਨਿਆਣਾ'

***ਹਉ ਤਿਸੁ ਵਿਟਹੁ ਵਾਰਿਆ ਹੋਦੈ ਤਾਣਿ ਸੁ ਹੋਇ ਨਿਤਾਣਾ।***
***ਹਉ ਤਿਸੁ ਵਿਟਹੁ ਵਾਰਿਆ ਹੋਦੈ ਮਾਣਿ ਜੁ ਰਹੈ ਨਿਮਾਣਾ।***
***ਹਉ ਤਿਸੁ ਵਿਟਹੁ ਵਾਰਿਆ ਛੋਡਿ ਸਿਆਣਪ ਹੋਇ ਇਆਣਾ॥***
***ਹਉ ਤਿਸੁ ਵਿਟਹੁ ਵਾਰਿਆ ਖਸਮੈ ਦਾ ਭਾਵੈ ਜਿਸੁ ਭਾਣਾ॥***
***ਹਉ ਤਿਸੁ ਵਿਟਹੁ ਵਾਰਿਆ ਗੁਰਮੁਖਿ ਮਾਰਗੁ ਦੇਖਿ ਲੁਭਾਣਾ॥***
***ਹਉ ਤਿਸੁ ਵਿਟਹੁ ਵਾਰਿਆ ਚਲਣ ਜਾਣਿ ਜੁਗਤਿ ਮਿਹਮਾਣਾ॥***
***ਦੀਨ ਦੁਨੀ ਦਰਗਹ ਪਰਵਾਣਾ॥***

***ਭਾਈ ਗੁਰਦਾਸ ਜੀ, ਵਾਰ 12/3***

ਭਾਈ ਗੁਰਦਾਸ ਜੀ ਦੀ ਇਸ ਪਉੜੀ ਦੀ ਇਕ ਇਕ ਸਤਰ ਦਾ ਭਾਵ ਸਾਰਾ ਹੀ ਭਾਈ ਪ੍ਰੀਤਮ ਸਿੰਘ ਜੀ 'ਇਆਣਾ' ਦੇ ਜੀਵਨ ਉਪਰ ਘਟਦਾ ਹੈ। ਭਾਈ ਪ੍ਰੀਤਮ ਸਿੰਘ ਜੀ 'ਇਆਣਾ' ਦੀ ਆਯੂ ਚਾਹੇ 20-22 ਸਾਲ ਦੀ ਹੀ ਸੀ, ਪਰ ਸਰੀਰ ਕਰਕੇ ਉਨ੍ਹਾਂ ਦਾ ਤਾਣ (ਤਾਕਤ) ਬੜੇ ਰਿਸ਼ਟ ਪੁਸ਼ਟ ਬਲੀ ਸਿੰਘਾਂ ਵਾਲਾ ਸੀ। ਇਤਨੀ ਤਾਣ-ਤਾਕਤ ਦੇ ਹੁੰਦਿਆ, ਉਹ ਇਸ ਤਾਣ ਨੂੰ ਕਦੇ ਨਹੀਂ ਜਣਾਂਦੇ ਸਨ, ਸਦਾ ਹੀ ਨਿਤਾਣੇ ਰਹਿੰਦੇ ਸਨ। ਆਤਮ-ਬਲ ਵਿਚ ਵੀ ਤਾਮ ਤਾਕਤ ਕਰਕੇ ਬੜੇ ਹੀ ਪ੍ਰਬੀਨ ਸਨ, ਪਰ ਆਪਣੇ ਆਤਮ-ਬਲ ਦਾ ਰੰਚਕ ਮਾਤਰ ਵੀ ਇਜ਼ਹਾਰ ਕਦੇ ਨਹੀਂ ਕਰਦੇ ਸਨ। ਉਨ੍ਹਾਂ ਦੀ ਮਾਣ-ਮਹੱਤਤਾ ਇਸ ਛੋਟੀ ਉਮਰ ਵਿਚ ਹੀ ਵਡ ਵਡੇਰੀ ਸੀ, ਵਡੇ ਵਡੇ ਸਿਖ ਸਰਦਾਰ, ਫੌਜੀ ਮਨਸਬਦਾਰ, ਵਡੇ ਤੋਂ ਵਡੇ ਅਹੁਦੇ ਵਾਲੇ ਰਿਆਸਤੀ ਅਹਿਲਕਾਰ, ਭਾਈ ਪ੍ਰੀਤਮ ਸਿੰਘ ਜੀ ਇਆਣੇ ਦਾ ਬੜਾ ਹੀ ਮਾਣ ਸਤਿਕਾਰ ਕਰਿਆ ਕਰਦੇ ਸਨ, ਪਰ ਇਆਣਾ ਜੀ ਸਦਾ ਹੀ ਇਤਨੇ ਮਾਣ ਦੇ ਹੁੰਦਿਆਂ ਵੀ ਨਿਮਾਣਾ ਰਹਿੰਦੇ ਸਨ। ਸੰਸਾਰੀ ਸਿਆਣਪ ਉਨ੍ਹਾਂ ਦੇ ਨੇੜੇ ਨਹੀਂ ਢੁਕਦੀ ਸੀ, ਪੁਹੰਦੀ ਹੀ ਨਹੀਂ ਸੀ। ਗੁਰਮਤਿ ਗੁਣਾਂ ਕਰਕੇ ਬੜੇ ਹੀ ਦਾਨੇ ਬੀਨੇ ਸਨ, ਮਾਨੋ ਅਕਲਾਂ ਦੇ ਕੋਟ ਹੀ ਸਨ, ਪਰ ਇਤਨੀਆਂ ਸਿਆਣਪਾਂ ਦੇ ਹੁੰਦੇ ਹੋਏ, ਸਦਾ ਆਪਣੇ ਆਪ ਨੂੰ ਇਆਣਾ ਕਰ ਜਣਾਉਂਦੇ ਸਨ। ਇਆਣਿਆਂ ਵਾਲਾ ਬੋਲ ਬੁਲਾਉ, ਇਆਣਿਆਂ ਵਾਲਾ ਕਦਰ ਕਦਰਾਉ, ਸਚ ਮੁਚ ਇਆਣਿਆਂ ਵਾਂਗੂੰ ਹੀ ਬੋਲਦੇ ਸਨ। ਇਆਣਿਆਂ ਬੱਚਿਆਂ ਦੀ ਤਰ੍ਹਾਂ ਬੜਾ ਹੀ ਮਿਠ-ਬੋਲੜਾ ਅਤੇ ਅਲੋਲੜਾ ਬੋਲ ਬੋਲਦੇ ਸਨ। ਸਿਆਣਿਆਂ ਵਾਲੀ ਮੱਤ, ਪਰੰਤੂ ਨਿਆਣਿਆਂ ਵਾਲਾ ਵਤੀਰਾ, ਅਕਲੀਰਾ ਰਖਦੇ ਸਨ। ਉਨ੍ਹਾਂ ਦੀ ਖਸਲਤ, ਸੁਭਾਉ ਵਿਚ ਹੀ ਜਮਾਂਦਰੂ ਇਆਣਿਆਂ ਦੀ ਨਿਆਈਂ, ਸਿਆਣਾ-ਪਣ ਕੁਟ ਕੁਟ ਕੇ ਭਰਿਆ ਹੋਇਆ ਸੀ। ਅਸਾਡੀ ਵਲ ਆਮ ਬੋਲ ਵਿਚ ਇਆਣਾ ਪਦ ਨੂੰ ਨਿਆਣਾ ਕਰਕੇ ਭਾਖਦੇ ਹਨ। ਤਾਂ ਤੇ ਸਾਰੀ ਹੀ ਸੰਗਤ ਵਿਚ ਇਨ੍ਹਾਂ ਦਾ ਨਾਉਂ (ਤਖੱਲਸ) ਨਿਆਣਾ ਜੀ ਹੀ ਪ੍ਰਸਿਧ ਹੋ ਗਿਆ ਸੀ, ਕਿਉਂਕਿ ਇਹ ਨਿਆਣਿਆਂ (ਇਆਣਿਆਂ) ਬੱਚਿਆਂ ਵਾਂਗੂੰ ਹੀ ਬੋਲਿਆ ਕਰਦੇ ਸਨ, ਬੜੀ ਹੀ ਪਿਆਰੀ ਸਿਧਰੀ ਟੇਰ ਪੁਕਾਰ ਵਿਚ ਟੇਰਿਆ ਪੁਕਾਰਿਆ ਕਰਦੇ ਸਨ। ਪਉੜੀ ਦੀਆਂ ਅਗਲੀਆਂ ਸਤਰਾਂ ਦਾ ਭਾਵ ਅਗੇ ਚਲ ਕੇ ਉਨ੍ਹਾਂ ਦੀ ਜੀਵਨਾਵਲੀ ਉਪਰ ਇੰਨ ਬਿੰਨ ਘਟੇਗਾ।

ਇਨ੍ਹਾਂ ਦਾ ਨਾਮ ਅੰਮ੍ਰਿਤ ਛਕਣ ਤੋਂ ਪਹਿਲਾਂ ਭਾਈ ਸੁਰਜਨ ਸਿੰਘ ਸੀ, ਅੰਮ੍ਰਿਤ ਛਕ ਕੇ ਇਨ੍ਹਾਂ ਦਾ ਨਾਮ ਪ੍ਰੀਤਮ ਸਿੰਘ ਹੋ ਗਿਆ। ਪਰ ਫੌਜੀ ਲਾਣਾ ਆਮ ਤੌਰ ਤੇ ਇਸ ਵੀਰ ਨੂੰ ਸੁਰਜਨ ਸਿੰਘ 'ਨਿਆਣਾ' ਕਰਕੇ ਬੋਲਦਾ ਬੁਲਾਂਦਾ ਸੀ। ਪਟਿਆਲਾ ਸ਼ਹਿਰ ਦੇ ਲਾਗੇ ਹੀ ਡੇਢ ਕੁ ਮੀਲ ਦੇ ਫਾਸਲੇ ਤੇ ਇਕ ਬਡੂੰਗਰ ਨਗਰ ਹੈ। ਇਸ ਬਡੂੰਗਰ ਨਗਰ ਵਿਖੇ ਪ੍ਰਸਿੱਧ ਪਿਆਰੇ ਸ. ਜੋਗਿੰਦਰ ਸਿੰਘ ਦੀ ਕੋਠੀ ਵਸ ਰਸ ਰਹੀ ਸੀ। ਇਸ ਕੋਠੀ ਦੇ ਇਕ ਪਾਸੇ ਐਨ ਲਾਗੇ ਹੀ ਪਟਿਆਲਾ ਛਾਉਣੀ ਦੇ ਰਸਾਲਿਆਂ ਦਾ ਘੋੜਿਆਂ ਦਾ ਹਸਪਤਾਲ ਸੀ। ਇਸ ਹਸਪਤਾਲ ਦਾ ਹਾਤਾ ਅਤੇ ਸ. ਜੋਗਿੰਦਰ ਸਿੰਘ ਜੀ ਦੀ ਕੋਠੀ ਦਾ ਹਾਤਾ ਪਾਸੋ ਪਾਸ ਮਿਲਦਾ ਜੁਲਦਾ ਸੀ। ਇਸ ਹਸਪਤਾਲ ਵਿਚ ਨਿਆਣਾ ਜੀ ਡਿਸਪੈਂਸਰੀ ਦੀ ਡਿਊਟੀ ਵੀ ਅਦਾ ਕਰਦੇ ਸਨ ਤੇ ਸਾਰੇ ਹਾਤੇ ਦੀ ਖੇਤੀ-ਬਾੜੀ ਫਲ ਫੁਲਹਾਰੀ ਦੀ ਨਿਗਰਾਨੀ ਵੀ ਕਰਦੇ ਸਨ ਅਤੇ ਨਾਲੇ ਹੀ ਗੁਰਦੁਆਰੇ ਦੇ ਗ੍ਰੰਥੀ ਵੀ ਸਨ।

ਨਿਆਣਾ ਜੀ ਦੀ ਤਬੀਅਤ ਦਾ ਝੁਕਾਉ ਕੁਦਰਤੀ ਹੀ ਪਹਿਲੇ ਦਿਨ ਤੋਂ ਪ੍ਰਮਾਰਥ ਵਲ ਸੀ। ਸ. ਜੋਗਿੰਦਰ ਸਿੰਘ ਜੀ ਦੀ ਕੋਠੀ ਵਿਚ ਅਕਸਰ ਸੰਗਤਾਂ ਤੇ ਕੀਰਤਨ ਸਮਾਗਮਾਂ ਦੀ ਗਹਿਮਾ ਗਹਿਮ ਰਿਹਾ ਕਰਦੀ ਸੀ, ਇਹ ਚੁਪ ਚੁਪੀਤੇ ਹੀ ਉਠ ਕੇ ਸਾਰੇ ਸਤਿਸੰਗ ਸਮਾਗਮ ਦਾ ਗੁਪਤੋ ਗੁਪਤੀ ਲਾਹਾ ਲੈ ਲਿਆ ਕਰਦੇ ਸਨ। ਸੰਗਤ ਦੇ ਵਿਦਾ ਹੋ ਜਾਣ ਪਿਛੋਂ ਜਦੋਂ ਭੀ ਨਿਆਣਾ ਜੀ ਨੂੰ ਫੁਰਸਤ ਮਿਲਣੀ ਤਾਂ ਗੁਰਮੁਖ ਪਿਆਰੇ ਭਾਈ ਜੋਗਿੰਦਰ ਸਿੰਘ ਜੀ ਪਾਸ ਆ ਬੈਠਦੇ ਸਨ, ਅਤੇ ਉਨ੍ਹਾਂ ਦੇ ਗੁਰਮਤਿ ਹੁਲਾਸੀ ਬਚਨਾਂ ਦੇ ਪੂਰਨ ਸਤਿਸੰਗੀ ਬਣ ਕੇ ਸੱਚਾ ਨਿਚੋੜ ਲਾਹਾ ਕਢਦੇ ਰਹਿੰਦੇ ਸਨ।

ਗੁਰਮੁਖ ਪਿਆਰੇ ਭਾਈ ਜੋਗਿੰਦਰ ਸਿੰਘ ਜੀ ਨਾਲ ਨਿਆਣਾ ਜੀ ਦਾ ਬੜਾ ਹੀ ਪਿਆਰ ਪੈ ਗਿਆ, ਅਤੇ ਇਨ੍ਹਾਂ ਦੀ ਪ੍ਰੇਰਨਾ ਨਾਲ ਹੀ ਨਿਆਣਾ ਜੀ ਜਥੇ ਪਾਸੋਂ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਸਜ ਗਏ। ਐਸੇ ਸਜੇ ਕਿ ਦਿਨ ਰਾਤ ਨਾਮ ਅਭਿਆਸ ਵਿਚ ਗੁਟ ਮਸਤੁਸ਼ਟ ਹੀ ਰਿਹਾ ਕਰਦੇ ਸਨ। ਹੱਥੀਂ ਕਾਰ ਕਰਨੀ, ਚਿਤ ਹਰ ਦਮ ਨਿਰੰਕਾਰ, ਸਾਈਂ ਵਾਹਿਗੁਰੂ ਦੇ ਨਾਮ ਵਿਚ ਹੀ ਪ੍ਰੋਤੇ ਰਖਣਾ, ਅੰਮ੍ਰਿਤ ਵੇਲੇ ਦੋ ਵਜੇ ਜਾਗ ਕੇ ਇਸ਼ਨਾਨ ਕਰਨਾ, ਅਤੇ ਚਾਰ ਵਜੇ ਤਾਈਂ ਬਾਣੀ ਦੇ ਪਾਠ ਦਾ ਨਿਤਨੇਮ ਨਿਭਾਉਣਾ। ਫੇਰ ਚਾਰ ਵਜੇ ਤੋਂ ਪਿਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਅਤੇ ਹੁਕਮ ਲੈ ਕੇ ਇਕੱਲੇ ਹੀ ਕੀਰਤਨ ਵਿਚ ਜੁਟ ਜਾਣਾ, ਇਨ੍ਹਾਂ ਦਾ ਨਿਤ ਨਮਿਤ ਕਰਮ ਸੀ। ਕੀਰਤਨ ਕਰਨ-ਸੁਣਨ ਵਿਚ ਬੜੀ ਹੀ ਪ੍ਰਬੀਨਤਾ ਰਖਦੇ ਸਨ। ਇਹ ਪ੍ਰਵਾਹ ਨਹੀਂ, ਸੰਗਤ ਜੁੜੇ ਨ ਜੁੜੇ, ਇਕੱਲਿਆਂ ਨੇ ਹੀ ਬੜੀ ਮਧੁਰ ਧੁਨੀ ਵਿਚ ਕੀਰਤਨ ਕਰਨ ਜੁਟ ਜਾਣਾ। ਹਾਰਮੋਨੀਅਮ ਵਾਜਾ ਵਜਾਣਾ

ਨਿਆਣਾ ਜੀ ਨੂੰ ਨਿਆਣ-ਪੁਣੇ ਤੋਂ ਹੀ ਆਉਂਦਾ ਸੀ, ਢੋਲਕੀ ਜੋੜੀ ਭੀ ਬੜੀ ਸੋਹਣੀ ਵਜਾ ਲੈਂਦੇ ਸਨ। ਬਹੁਤ ਹੀ ਗੁਰਮਤਿ ਤੱਤਤਾ ਵਾਲੀ ਇਹ ਗੱਲ ਸੀ ਕਿ ਨਿਰਾ ਹੀ ਨਿਰਬਾਣ ਕੀਰਤਨ ਕਰਿਆ ਕਰਦੇ ਸਨ। ਬਾਹਰਲੀ ਕੱਚੀ ਬਾਣੀ ਦੀ ਤੁਕ ਖੁਦ ਪੜ੍ਹਨੀ ਸੁਣਨੀ ਤਾਂ ਕੀ ਸੀ, ਦੂਜੇ ਕਿਸੇ ਕੀਰਤਨੀਏ ਨੂੰ ਵੀ ਨਹੀਂ ਪੜ੍ਹਨ ਦਿੰਦੇ ਸਨ। ਉਨ੍ਹਾਂ ਦੀ ਇਸ ਸ਼ਰਧਾ ਭਾਵਨੀ ਦੀ ਅਨਿੰਨਤਾ ਵਾਲੀ ਗੱਲ ਸਾਰੀਆਂ ਹੀ ਫੌਜਾਂ, ਪਲਟਨਾਂ, ਰਸਾਲਿਆਂ, ਤੋਪਖਾਨਿਆਂ, ਸਿਖ ਸੰਗਤਾਂ ਵਿਚ ਉਘੀ ਹੋ ਗਈ ਸੀ, ਜਿਸ ਕਰਕੇ ਨਿਆਣਾ ਜੀ ਦਾ ਸਨਮਾਨ ਹੋਰ ਵੀ ਵਧੇਰੇ ਹੋ ਗਿਆ ਹੋਇਆ ਸੀ। ਸ਼ਬਦ ਕੀਰਤਨ ਦੀ ਅਮੀਰੀ ਇਲਾਹੀ ਖਿਚ ਦੇ ਤੁਫੈਲ ਨਿਆਣਾ ਜੀ ਦੇ ਨਾਲ ਫੌਜੀ ਕੀਰਤਨੀ ਜਥਾ ਵੀ ਖਾਸਾ ਜੁੜ ਗਿਆ ਸੀ। ਫੇਰ ਤਾਂ ਸਾਰੇ ਹੀ ਫੌਜਾਂ ਵਿਚ ਜਿਥੇ ਕਿਤੇ ਸਤਿਸੰਗ ਸਮਾਗਮ ਹੋਵੇ, ਇਸ ਕੀਰਤਨੀ ਜਥੇ ਨੂੰ ਜ਼ਰੂਰ ਬੁਲਾ ਲਿਆ ਕਰਦੇ ਸਨ। ਇਨ੍ਹਾਂ ਦੇ ਨਿਰਬਾਣ ਕੀਰਤਨ ਦੀ ਬਰਕਤ ਨਾਲ ਕਈ ਫੌਜੀ ਅਹੁਦੇਦਾਰ, ਜਮਾਂਦਾਰ, ਸੂਬੇਦਾਰ, ਰਸਾਲਦਾਰ ਆਦਿਕ ਚੋਟੀ ਦੇ ਨਿਰਬਾਣ ਕੀਰਤਨੀਏ ਬਣ ਗਏ।

ਇਨ੍ਹਾਂ ਦੀ ਦਸਾਂ ਨਹੁੰਆਂ ਦੀ ਕਮਾਈ ਬੜੀ ਹੀ ਉਚ ਕਲਾ ਦੀ ਸੀ, ਗੁਰਮਤਿ ਦੇ ਪੂਰਨ ਅੰਤਰੀਵੀ ਆਸ਼ੇ ਦੇ ਅਨੁਸਾਰ, ਪੂਰਨ ਈਮਾਨਦਾਰੀ ਨਾਲ ਆਪਣੀ ਡਿਊਟੀ ਨਿਭਾਉਂਦੇ ਸਨ। ਦਿਲ ਦੇ ਗਨੀ, ਤਬੀਅਤ ਦੇ ਬੇਪ੍ਰਵਾਹ, ਸਦਾ ਅਲਗਰਜ਼ ਅਰ ਮਸਤ ਮਤਵਾਰੇ ਹੀ ਰਹਿੰਦੇ ਸਨ। ਦਿਲ ਦੀ ਗਰੀਬੀ ਪਰਲੇ ਦਰਜੇ ਦੀ ਗੁਰਮਤਿ ਆਨ ਸ਼ਾਨ ਵਾਲੀ ਸੀ। ਜਿਸ ਬੇਪ੍ਰਵਾਹੀ ਅੰਦਰ ਨਿਆਣਾ ਜੀ ਖੇਡਦੇ ਹੁੰਦੇ ਸਨ, ਉਹ ਕਿਸੇ ਬੜੇ ਤੋਂ ਬੜੇ ਬਾਦਸ਼ਾਹ ਨੂੰ ਵੀ ਨਸੀਬ ਨਹੀਂ ਹੋਣੀ। ਇਨ੍ਹਾਂ ਦੇ ਘਰੋਂ ਇਨ੍ਹਾਂ ਦੀ ਸੁਪਤਨੀ ਭੀ ਬੜੀ ਹੀ ਸਿਧੀ ਸਾਦੀ ਤੇ ਸਾਦ-ਮੁਰਾਦੀ ਗੁਰਮੁਖ ਲੜਕੀ ਸੀ। ਅੰਮ੍ਰਿਤ ਛਕ ਕੇ ਰਹਿਤ ਬਹਿਤ ਵਿਚ ਤਿਆਰ-ਬਰ-ਤਿਆਰ ਅਤੇ ਨਿਆਣਾ ਜੀ ਦੀ ਪੂਰਨ ਆਗਿਆਕਾਰ ਰਹਿੰਦੀ ਸੀ। ਰੁਖਾ, ਮਿਸਾ, ਲੂਣਾ, ਅਲੂਣਾ ਪ੍ਰਸ਼ਾਦ ਛਕ ਕੇ ਸਦਾ ਹੀ ਸਬਰ ਸੰਤੋਖ ਵਿਚ ਰਿਹਾ ਕਰਦੇ ਸਨ। ਸਬਰ ਸੰਤੋਖ ਇਸ ਜੋੜੀ ਦਾ ਡਾਢਾ ਹੀ ਗੁਰਮਤਿ ਕਲਾ ਵਾਲਾ ਸੀ। ਕੌੜਾ ਬੋਲ ਤਾਂ ਬੋਲਣ ਇਹ ਜਾਣਦੇ ਹੀ ਨਹੀਂ ਸਨ, ਸਭ ਦੇ ਨਾਲ ਅਧਿਕ ਅਧੀਨਤਾ ਸਹਿਤ ਮਿਠ-ਬੋਲੇ ਹੋ ਕੇ ਬੋਲਣਾ। ਮੁਖੋਂ ਨਿਕਲੇ ਬੋਲ ਨੂੰ ਪੂਰਨ ਗੁਰਮਤਿ ਦੀ ਤੱਕੜੀ (ਤਰਾਜੂ) ਵਿਚ ਤੋਲਣਾ ਇਨ੍ਹਾਂ ਦੇ ਖੱਬੇ ਹੱਥ ਦਾ ਕਸਬ ਸੀ। ਦੁਖ ਸੁਖ ਵਿਚ ਸਦਾ ਰਾਜ਼ੀ ਰਹਿਣਾ ਤੇ ਸੱਚੇ ਸਾਹਿਬ ਰੂਪੀ ਖਸਮ ਦਾ ਭਾਣਾ ਹਰ ਹਾਲਤ ਵਿਚ ਮਿੱਠਾ ਕਰ ਕੇ ਮੰਨਣਾ ਇਸ ਵੀਰੇ ਦੀ ਉੱਤਮ ਆਦਤ ਸੀ। ਐਸੇ ਤੱਤ ਗੁਰਮਤਿ ਵਾਲੇ ਗੁਰਮੁਖ ਸਨ ਕਿ ਅਨਮਤੀਆਂ, ਮਨਮਤੀਆਂ ਦੀ ਕੁਸੰਗਤ ਤੋਂ ਸਦਾ ਬਚੇ ਰਹਿੰਦੇ ਸਨ, ਗੁਰਮਤਿ ਮਾਰਗ ਨੂੰ ਦੇਖ ਕੇ ਹੀ ਲੁਭਾਉਂਦੇ ਸਨ। ਹੋਰ ਚਾਹੇ ਕਿਤਨਾ ਹੀ ਲਾਲਚ ਦੇਵੇ, ਕਦੇ ਵੀ ਆਨਮਤੀ ਮਾਰਗ ਤੇ ਚਲਣ ਦੀ ਰੀਸ ਰੀਝਾਵਣੀ ਨਹੀਂ ਕਰਦੇ ਸਨ। ਛੋਟੀ ਉਮਰ ਵਿਚ ਹੀ ਸੰਸਾਰ ਦੇ ਸੁਖਾਂ ਤੋਂ ਸੁਤੇ ਹੀ ਉਪਰਾਮਤਾ ਰਹਿੰਦੀ ਸੀ। ਇਸ ਅਸਾਰ ਸੰਸਾਰ ਨੂੰ ਮਨ, ਬਚਨ, ਕਰਮ ਕਰਕੇ ਚਾਰ ਦਿਹਾੜੇ ਦਾ ਧੂੰਏਂ ਦਾ ਪਸਾਰ ਹੀ ਜਾਣਦੇ ਸਨ। ਜਦੋਂ ਗੱਲ ਕਰਨੀ, ਇਵੇਂ ਹੀ ਆਖਣਾ ਕਿ ਚਾਰ ਦਿਨ ਦੇ ਮਹਿਮਾਨ (ਪ੍ਰਾਹੁਣੇ) ਹੀ ਹਾਂ, ਓੜਕ ਅਗੇ ਚਲ ਬਸਣਾ ਹੈ।

ਵੀਰ ਨਿਆਣਾ ਜੀ ਦੇ ਚੇਹਰੇ ਨੂੰ ਦੇਖਦੇ ਸਾਰ ਹੀ, ਦੇਖਣਹਾਰਿਆਂ ਨੂੰ ਐਸਾ ਠਰ੍ਹੰਮਾ ਉਪਜਦਾ ਸੀ ਕਿ ਉਹ ਸ਼ਾਂਤ ਬਿਰਤ ਹੋ ਜਾਂਦੇ ਸਨ। ਜਥੇ ਦੇ ਜਿਥੇ ਕਿਥੇ ਵੀ ਭਾਰੀ ਸਤਿਸੰਗ ਸਮਾਗਮ ਹੋਣੇ, ਉਥੇ ਜ਼ਰੂਰ ਅਪੜਦੇ ਹੁੰਦੇ ਸਨ, ਪਰ ਸਰਕਾਰੀ ਨੌਕਰੀ ਤੋਂ ਛੁਟੀ ਲੈ ਕੇ ਅੱਪੜਦੇ ਸਨ। ਅਖੰਡ ਪਾਠੀ ਅਤੇ ਅਖੰਡ ਕੀਰਤਨੀਏ ਬੜੀ ਹੀ ਨਿਰਾਲੀ ਚਾਲ ਵਾਲੇ ਸਨ। ਉਚੀ ਤੋਂ ਉਚੀ ਸੁਰ ਨਾਲ ਪਾਠ ਕੀਰਤਨ ਕਰਨਾ ਅਤੇ ਸਾਰਿਆਂ ਦੀ ਸਮਝ ਵਿਚ ਇਨ੍ਹਾਂ ਦਾ ਪਾਠ ਕੀਰਤਨ ਸੁਖੈਨ ਹੀ ਪੈ ਜਾਂਦਾ ਸੀ। ਗੁਰਪੁਰਬ ਪੋਹ ਸੁਦੀ ਸਤਮੀ ਦੇ ਸਾਲਾਨਾ ਜੋੜ ਮੇਲੇ ਵਿਚ ਅਕਸਰ ਜ਼ਰੂਰ ਆਇਆ ਕਰਦੇ ਸਨ। ਜਿਨ੍ਹਾਂ ਜਿਨ੍ਹਾਂ ਕੀਰਤਨ ਰਸੀਏ ਸਿਖ ਸਜਣਾਂ ਨੇ ਇਸ ਵੀਰ ਨਿਆਣਾ ਜੀ ਦੀ ਕੀਰਤਨ ਲੈਅ-ਧੁਨੀ ਸੁਣੀ ਹੈ, ਉਹ ਬਸ ਚਕ੍ਰਿਤ ਹੀ ਰਹਿ ਗਏ ਹਨ। ਸ੍ਰੀ ਆਸਾ ਜੀ ਦੀ ਵਾਰ ਦੀ ਪਉੜੀ ਐਸੇ ਥਰ ਥਰ੍ਹੰਮੇ ਲਹਿਜੇ ਨਾਲ ਅਲਾਪਿਆ ਕਰਦੇ ਸਨ ਕਿ ਸਾਰੇ ਸਰੋਤੇ ਜਨਾਂ ਦੇ ਰਗੋ ਰੇਸ਼ੇ ਵਿਚ ਇਸ ਪਉੜੀ ਦਾ ਗੁਝਾ ਅੰਤਰੀਵੀ ਭਾਵ ਰਸ ਧਸ ਜਾਂਦਾ ਸੀ। ਜਦ ਕਿਤੇ ਵੀਰ ਨਿਆਣਾ ਜੀ ਗੁਰਪੁਰਬ ਸਮਾਗਮਾਂ, ਕੀਰਤਨ ਸਤਿਸੰਗਾਂ ਵਿਚ ਆ ਜੁੜਨੋਂ ਖੁੰਜ ਜਾਂਦੇ ਸਨ, ਤਾਂ ਕਈਆਂ ਸਜਣਾਂ ਨੂੰ ਇਹ ਚੇਟਕ ਲਗ ਜਾਣੀ ਕਿ ਉਹ ਪਉੜੀ ਲੈਣ ਵਾਲਾ ਸਿੰਘ ਕਿਉਂ ਨਹੀਂ ਆਇਆ। ਜਿਤਨਾ ਚਿਰ ਵੀ ਗੁਰਮੁਖ ਪਿਆਰੇ ਸਿਰੀ ਭਾਈ ਜੋਗਿੰਦਰ ਸਿੰਘ ਜੀ ਇਸ ਜਗ ਉਤੇ ਜੀਉਂਦੇ ਰਹੇ, ਉਤਨਾ ਚਿਰ ਤਾਂ ਉਨ੍ਹਾਂ ਦੇ ਨਾਲ ਹੀ ਵੀਰ ਨਿਆਣਾ ਜੀ ਸਮਾਗਮ ਤੇ ਆਉਂਦੇ ਜਾਂਦੇ ਰਹੇ। ਜਦੋਂ ਸ. ਜੋਗਿੰਦਰ ਸਿੰਘ ਜੀ ਚੜ੍ਹਾਈਆਂ ਕਰ ਗਏ, ਫੇਰ ਤਾਂ ਮਹੀਨਿਆਂ ਸਾਲਾਂ ਬੱਧੀ ਪਟਿਆਲੇ ਵਿਖੇ ਹੀ ਸਮਾਧ-ਸਥਿਤ ਹੋ ਕੇ ਵੈਰਾਗ ਅਨੁਰਾਗੀ ਸਮੁੰਦਰ ਵਿਚ ਤ੍ਰਿਬੁਡ ਹੀ ਰਹਿੰਦੇ ਸਨ, ਕਦੇ ਅੱਖ ਨਹੀਂ ਉਘੜਦੀ ਸੀ। ਜਦ ਕਿਸੇ ਨੇ ਬੁਲਾਣਾ ਤਾਂ ਅਗੋਂ ਗੁਰਵਾਕ ਦੀ ਇਹ ਤੁਕ ਨਿਆਣਾ ਜੀ ਨੇ ਪੜ੍ਹ ਸੁਣਾਵਣੀ –

***ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥***
***ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥***

ਨਾਲੇ ਇਹ ਤੁਕ ਉਚਾਰਨੀ, ਨਾਲੇ ਹੀ ਅੱਖੀਆਂ ਵਿਚੋਂ ਹੰਝੂ ਕੇਰ ਕੇ ਨੀਰੋ ਨੀਰ ਵਹਾਵਣੇ। ਐਸਾ ਡਾਢਾ ਜਿਗਰੀ ਪਿਆਰ ਨਿਆਣਾ ਜੀ ਦਾ ਗੁਰਮੁਖ ਪਿਆਰੇ ਭਾਈ ਜੋਗਿੰਦਰ ਸਿੰਘ ਜੀ ਨਾਲ ਪੀਡੀਆਂ ਗੰਢਾਂ ਵਾਲਾ ਪੈ ਗਿਆ ਸੀ।

ਗੁਰਮੁਖ ਪਿਆਰੇ ਵੀਰ ਜੋਗਿੰਦਰ ਸਿੰਘ ਜੀ ਦੇ ਅਕਾਲ ਚਲਾਣੇ ਪਿਛੋਂ ਅਸਾਡਾ ਵੀ ਪਟਿਆਲੇ ਆਵਣਾ ਜਾਵਣਾ ਅਤੇ ਫੇਰੀਆਂ ਪਾਉਣਾ, ਅਕਸਰ ਰਹਿ ਹੀ ਖਲੋਤਾ ਹੈ। ਜਦ ਕਦੇ ਵੀ ਗੁਰੂ ਨੇਤ ਅਨੁਸਾਰ ਪਟਿਆਲੇ ਜਾਣ ਦਾ ਅਵਸਰ ਬਣਨਾ, ਅਸੀਂ ਨਿਆਣਾ ਜੀ ਨੂੰ ਜ਼ਰੂਰ ਮਿਲ ਕੇ ਆਉਂਦੇ ਸੀ। ਚਾਹੇ ਨਿਆਣਾ ਜੀ ਨੂੰ ਆਪਣੇ ਪਾਸ ਬੁਲਾ ਲੈਣਾ, ਜਿਥੇ ਹੋਵੀਏ ਉਥੇ ਹੀ ਆ ਜਾਂਦੇ ਸਨ। ਚਾਹੇ ਨਿਆਣਾ ਜੀ ਦੇ ਪਾਸ ਜਾ ਕੇ ਉਨ੍ਹਾਂ ਨੂੰ ਮਿਲ ਆਉਣਾ, ਅਤੇ ਦਰਸ਼ਨ-ਝਾਤੀ ਪਾ ਆਉਣੀ, ਪਰ ਅਸਾਡਾ ਹੀਅੜਾ ਬਡੂੰਗਰ ਪਿੰਡ ਦੀ ਧਰਤੀ ਵਲ ਆਵਣੋਂ ਜਾਵਣੋਂ ਕਤਰਾਂਦਾ ਹੀ ਰਹਿੰਦਾ ਸੀ, ਕਿਉਂਕਿ ਉਧਰ ਵਲ ਜਾਣ ਕਰਕੇ ਵਿਛੁੰਨੇ ਵੀਰ ਜੋਗਿੰਦਰ

(ਬਾਕੀ ਪੰਨਾ 28 ਤੇ)

# ਅਚਿੰਤੇ ਬਾਜ ਪਏ

*ਸੰਤ ਵਰਿਆਮ ਸਿੰਘ ਜੀ*
*ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।*

26 ਜਨਵਰੀ 2001 ਦਾ ਸਵੇਰ ਦਾ ਦਿਨ ਚੜ੍ਹਿਆ, ਭਾਰਤ ਵਰਸ਼ ਦਾ ਹਰ ਸ਼ਹਿਰ, ਹਰ ਵਰਗ ਖੁਸ਼ੀਆਂ ਨਾਲ ਝੂੰਮ ਉਠਿਆ। ਇਸ ਦਿਨ ਨੂੰ ਭਾਰਤ ਵਰਸ਼ ਵਿਚ ਬਹੁਤ ਹੀ ਮਹਾਨਤਾ ਦਿਤੀ ਜਾਂਦੀ ਹੈ ਕਿਉਂਕਿ ਇਸ ਦਾ ਆਪਣਾ ਵਿਧਾਨ (constitution) ਇਸੇ ਦਿਨ ਲਾਗੂ ਹੋਇਆ। ਇਸੇ ਤਰ੍ਹਾਂ 15 ਅਗਸਤ ਨੂੰ ਵੀ ਬਹੁਤ ਮਹਾਨਤਾ ਦੇ ਕੇ ਮਨਾਇਆ ਜਾਂਦਾ ਹੈ। ਇਸ ਦੀ ਹਰ ਦੇਸ਼, ਪ੍ਰਦੇਸ਼ ਵਿਚ ਹੋਂਦ ਤੇ ਖਿੱਚ ਕਾਇਮ ਹੁੰਦੀ ਹੈ। ਦਫਤਰਾਂ ਵਿਚ ਛੁੱਟੀਆਂ ਹੁੰਦੀਆਂ ਹਨ, ਸਕੂਲਾਂ ਦੇ ਬੱਚੇ ਰੰਗ ਬਰੰਗੇ ਕਪੜੇ ਪਹਿਨੀਂ ਇਸਦੀ ਖੁਸ਼ੀ ਨੂੰ ਮਾਣਦੇ ਹਨ। ਜਨਤਾ ਦਾ ਬਹੁਤ ਵੱਡਾ ਹਿੱਸਾ ਉਸ ਥਾਂ ਤੇ ਇਕੱਠਾ ਹੋਇਆ ਕਰਦਾ ਹੈ ਜਿਥੇ ਉਸ ਦਿਨ ਝੰਡਾ ਚੜ੍ਹਾਉਣ ਦੀ ਰਸਮ ਪੂਰੀ ਕੀਤੀ ਜਾਂਦੀ ਹੈ। ਦਿੱਲੀ ਵਿਚ ਸਰਕਾਰ ਆਪਣੀ ਫੌਜੀ ਸ਼ਕਤੀ ਅਤੇ ਦੇਸ਼ ਵਿਚ ਕੀਤੀ ਪ੍ਰਗਤੀ ਦੀਆਂ ਝਾਕੀਆਂ ਪਬਲਿਕ ਗੋਚਰੇ ਕਰਦੀ ਹੈ। ਹਵਾਈ ਜਹਾਜ਼ ਉਡਾਰੀਆਂ ਮਾਰਦੇ ਹਨ ਅਤੇ ਜ਼ਮੀਨੀ ਫੌਜ ਮਾਰਚ ਕਰਦੀ ਹੈ। ਟੈਂਕ ਵਗੈਰਾ ਆਪਣਾ ਪ੍ਰਦਰਸ਼ਨ ਕਰਕੇ ਭਾਰਤ ਵਾਸੀਆਂ ਦਾ ਮਨ ਮੋਹਦੇ ਹਨ ਅਤੇ ਸ੍ਵੈਮਾਨ ਦਾ ਉਤਸ਼ਾਹ ਦਿੰਦੇ ਹਨ। ਸਾਰੇ ਸੂਬਿਆਂ ਦੀਆਂ ਝਾਕੀਆਂ ਉਨ੍ਹਾਂ ਪ੍ਰਗਤੀਆਂ ਦੀ ਮੂੰਹ ਬੋਲਦੀ ਤਸਵੀਰ ਜੋ ਉਸ ਸੂਬੇ ਨੇ ਪ੍ਰਾਪਤ ਕੀਤੀ ਹੈ। ਜਾਂ ਐਉਂ ਕਹਿ ਲਓ ਕਿ ਭਾਰਤ ਵਰਸ਼ ਦੀ ਖੁਸ਼ੀ ਦਾ ਇਹ ਸਭ ਤੋਂ ਉਤਮ ਦਿਨ ਹੁੰਦਾ ਹੈ ਤਾਂ ਇਹ ਕੋਈ ਅਤਿਕਥਨੀ ਨਹੀਂ। ਪਰ 2001 ਜਨਵਰੀ 26 ਦਾ ਮੰਦਭਾਗੀ ਦਿਹਾੜਾ ਖੁਸ਼ੀਆਂ ਦੀ ਥਾਂ ਤੇ ਤਬਾਹੀ ਲੈ ਕੇ ਪ੍ਰਗਟ ਹੋਇਆ। ਸਵੇਰੇ ਦੇ 9 ਵਜਣ ਵਾਲੇ ਹੀ ਸਨ, ਮੈਂ ਆਪਣੇ ਡਰਾਇੰਗ ਰੂਮ ਵਿਚ ਕੁਰਸੀ ਤੇ ਬੈਠਾ ਸਾਂ ਕਿ ਅਚਾਨਕ ਹੇਠੋਂ ਕੁਰਸੀ ਹਿੱਲਣ ਲਗ ਗਈ। ਉਪਰ ਦੇਖਿਆ ਤਾਂ ਪੱਖੇ ਜ਼ੋਰ ਜ਼ੋਰ ਨਾਲ ਹਿੱਲ ਰਹੇ ਸਨ। ਪਹਿਲਾਂ ਉਹ ਉਤਰ ਤੇ ਦੱਖਣ ਵਲ ਨੂੰ ਫੇਰ ਇਕ ਦਮ ਪੂਰਬ ਤੇ ਪੱਛਮ ਵਲ ਨੂੰ ਹਿਲਣੇ ਸ਼ੁਰੂ ਹੋ ਗਏ। ਦਸ ਰਹੇ ਸਨ ਕਿ ਬਹੁਤ ਹੀ ਭਿਆਨਕ ਭੁਚਾਲ ਕਿਸੇ ਨਾ ਕਿਸੇ ਥਾਂ ਤੇ ਆਇਆ ਹੈ। ਇਸ ਬਰਬਾਦੀ ਨੇ ਗੁਜਰਾਤ ਦੇ ਸੂਬੇ ਨੂੰ ਚੁਣਿਆ, ਉਥੇ ਵੀ ਭੁੱਜ ਦੇ ਜ਼ਿਲੇ ਨੂੰ ਬੁਰੀ ਤਰ੍ਹਾਂ ਝੰਜੋੜ ਦਿਤਾ। ਹਜ਼ਾਰਾਂ ਪਰਿਵਾਰ ਮਿੱਟੀ ਵਿਚ ਦਬ ਗਏ, ਵੱਡੀਆਂ ਵੱਡੀਆਂ ਬਿਲਡਿੰਗਾਂ ਧਰਤੀ ਵਿਚ ਧੱਸ ਗਈਆਂ ਅਤੇ ਮਜ਼ਬੂਤ ਲੈਂਟਰ ਅਤੇ ਕਈ ਕਈ ਮੰਜ਼ਲੇ ਘਰ ਕਾਰਡ ਦੇ ਪੱਤਿਆਂ ਵਾਂਗੂੰ ਖਿੰਡ ਗਏ। ਕਿਸੇ ਨੂੰ ਕੁਝ ਪਤਾ ਨਹੀਂ ਸੀ ਲਗਦਾ ਕਿ ਕੀ ਹੋ ਗਿਆ ਹੈ ਕਿਉਂਕਿ ਉਹ ਲੋਕ ਪੁੱਛਣ ਤੇ ਦਸਦੇ ਹਨ ਕਿ ਪਹਿਲਾਂ ਇਕ ਗੜਗੜਾਹਟ ਦੀ ਆਵਾਜ਼ ਹੋਈ, ਉਸ ਪਿਛੋਂ ਧੂੜ ਉਡ ਕੇ ਅਸਮਾਨਾਂ ਨੂੰ ਚੜ੍ਹ ਗਈ, ਧਰਤੀ ਡੋਲੀ ਅਤੇ ਐਉਂ ਲਗਦਾ ਸੀ ਜਿਵੇਂ ਵਲ ਖਾਂਦਾ ਸੱਪ ਤੇਜ਼ੀ ਨਾਲ ਤੁਰ ਰਿਹਾ ਹੋਵੇ, ਕਿਸੇ ਆਦਮੀ ਵਿਚ ਇਹ ਸ਼ਕਤੀ ਨਹੀਂ ਸੀ ਕਿ ਇਸ ਡੋਲਦੀ ਧਰਤੀ ਉਪਰ ਉਹ ਭੱਜ ਦੌੜ ਕੇ ਕਿਸੇ ਪਾਸੇ ਚਲਿਆ ਜਾਵੇ, ਉਹ ਤਾਂ ਉਸੇ ਸਮੇਂ ਹੀ ਗਿਰ ਜਾਂਦਾ ਸੀ। ਇਹ ਸਾਰਾ ਕੰਮ ਤਕਰੀਬਨ ਅੱਧੇ ਮਿੰਟ ਵਿਚ ਹੋ ਗਿਆ। ਗੁਰਬਾਣੀ ਵਿਚ ਆਏ ਹੋਏ ਬਚਨ ਪ੍ਰਤੱਖ ਹੋ ਗਏ –

*ਰਾਜਾਸ੍ਰਮ ਮਿਤਿ ਨਹੀਂ ਜਾਨੀ ਤੇਰੀ॥*
*ਤੇਰੇ ਸੰਤਨ ਕੀ ਹਉ ਚੇਰੀ॥*
*ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ॥*
*ਬਸਤੋ ਹੋਇ ਹੋਇ ਸੋੁ ਊਜਰੁ ਊਜਰੁ ਹੋਇ ਸੁ ਬਸੈ॥*
*ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ॥*
*ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ॥*
*ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥*
*ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ॥*
*ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ॥*
*ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ॥*
*ਪੰਨਾ – 1252*

ਅਤੇ

*ਹਰਿ ਕੀ ਗਤਿ ਨਹਿ ਕੋਊ ਜਾਨੈ॥*
*ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥*
*ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥*
*ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ॥*
*ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥*
*ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ।।*
*ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ॥*
*ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ॥*
*ਪੰਨਾ – 537*

ਇਨ੍ਹਾਂ ਸ਼ਬਦਾਂ ਦੇ ਅਰਥ ਪ੍ਰਤੱਖ ਰੂਪ ਵਿਚ ਅੱਖਾਂ ਨੂੰ ਦੇਖਣ ਨੂੰ ਮਿਲੇ। ਇਸ ਅੱਗੇ ਕਿਸੇ ਦਾ ਕੋਈ ਜ਼ੋਰ ਨਾ ਚੱਲਿਆ। ਅੰਦਾਜ਼ੇ ਲਗਣੇ ਸ਼ੁਰੂ ਹੋ ਗਏ, ਕਿਸੇ ਨੇ ਕਿਹਾ ਇਕ ਹਜ਼ਾਰ ਬੰਦਾ ਮਾਰਿਆ ਗਿਆ, ਦੂਸਰੇ ਪਲ ਹੀ ਖਬਰ ਆਈ ਕਿ ਪੰਜ-ਸੱਤ ਹਜ਼ਾਰ ਬੰਦਾ ਮਰ ਗਿਆ, ਬਹੁਤ ਨੁਕਸਾਨ ਹੋਇਆ ਹੈ ਪਰ ਕਿਸੇ ਨੇ ਅਸਲੀ ਅੰਦਾਜ਼ਾ ਨਹੀਂ ਲਾਇਆ। ਭਾਰਤ ਵਰਸ਼ ਦੇ ਰੱਖਿਆ ਮੰਤਰੀ ਦਾ ਅੰਦਾਜ਼ਾ ਸੀ ਕਿ ਲੱਖਾਂ ਹੀ ਸਰੀਰ ਮਲਬੇ ਹੇਠ ਦਬ ਗਏ ਹਨ, ਜਿਨ੍ਹਾਂ ਵਿਚ ਐਸੇ ਹਜ਼ਾਰਾਂ ਸਨ ਕਿ ਜਿਨ੍ਹਾਂ ਉਪਰ ਪੂਰਾ ਮਲਬਾ ਨਹੀਂ ਸੀ ਗਿਰਿਆ, ਕੋਈ ਘਰ ਵਿਚ ਪਈਆਂ ਵੱਡੀਆਂ ਚੀਜ਼ਾਂ ਵਿਚ ਬਚਿਆ ਆਸ ਰਖਦਾ ਸੀ ਕਿ ਉਸਨੂੰ ਕੋਈ ਕੱਢ ਲਵੇ। ਪਰ ਇਹ ਆਸਾਂ ਨਿਰਾਸ਼ਤਾ ਵਿਚ ਬਦਲ ਗਈਆਂ ਕਿਉਂਕਿ ਅਸੀਂ ਪਹਿਲਾਂ ਤੋਂ ਅਜਿਹੀਆਂ ਕੁਦਰਤ ਦੀਆਂ ਥਪੇੜਾਂ ਨੂੰ ਸਹਿਣ ਲਈ ਕੋਈ ਤਿਆਰੀ ਨਹੀਂ ਕੀਤੀ ਹੋਈ ਸੀ। ਵਿਦੇਸ਼ਾਂ ਤੋਂ ਦਰਦਵੰਦ ਬੰਦੇ ਉਡਾਰੀਆਂ ਮਾਰਦੇ ਹਵਾਈ ਜਹਾਜ਼ਾਂ ਰਾਹੀਂ ਗੁਜਰਾਤ ਵਿਚ ਪਹੁੰਚੇ। ਸੜਕ ਰਾਹੀਂ ਵੱਡੇ ਵੱਡੇ ਕਰੇਨ ਲੈ ਕੇ ਆਏ ਅਤੇ ਕੋਸ਼ਿਸ਼ ਕੀਤੀ ਕਿ ਲੈਂਟਰਾਂ ਨੂੰ ਕੱਟ ਕੇ ਉਸਦੇ ਹੇਠੋਂ

ਕਰੇਨਾਂ ਦੀ ਮਦਦ ਨਾਲ ਜੀਵਨ ਅਤੇ ਮੌਤ ਦੇ ਵਿਚਾਲੇ ਜੱਦੋ-ਜਹਿਦ ਕਰ ਰਹੇ ਬੰਦਿਆਂ, ਬੱਚਿਆਂ ਨੂੰ ਕੱਢ ਲਿਆ ਜਾਵੇ ਪਰ ਇਹ ਮਸ਼ੀਨਾਂ ਵੀ ਬੇਵਸ ਸਨ ਕਿਉਂਕਿ ਅਸੀਂ ਇਹ ਕਦੇ ਚਿਤਵਿਆ ਹੀ ਨਹੀਂ ਸੀ, ਸੋਚਿਆ ਹੀ ਨਹੀਂ ਸੀ ਕਿ ਜੇ ਭੁਚਾਲ ਆ ਗਿਆ ਤਾਂ ਅਸੀਂ ਕਿਵੇਂ ਬਚਾਂਗੇ। ਜੋ ਕੌਮਾਂ, ਜੋ ਪਰਿਵਾਰ, ਜੋ ਦੇਸ਼ ਪਹਿਲਾਂ ਤੋਂ ਚੇਤੰਨ ਨਹੀਂ ਹੁੰਦੇ ਉਨ੍ਹਾਂ ਨੂੰ ਪੂਰੀ ਤਰ੍ਹਾਂ ਨਾਲ ਖੁਆਰੀ ਦਾ ਸਾਮ੍ਹਣਾ ਕਰਨਾ ਪੈਂਦਾ ਹੈ ਜਿਸਦਾ ਦੋਸ਼ ਦੇਸ਼ ਦੇ ਸ਼ਾਸਕਾਂ ਦੇ ਸਿਰ ਤੇ ਪੈਂਦਾ ਹੈ। ਇਕ ਬੇਦਰਦ ਸਜ਼ਾ ਮਿਲਦੀ ਹੈ।

ਗੁਰੂ ਨਾਨਕ ਪਾਤਸ਼ਾਹ ਜੀ ਨੇ ਆਪਣੇ ਜੀਵਨ ਕਾਲ ਵਿਚ ਇਕ ਬਹੁਤ ਭਿਆਨਕ ਯੁੱਧ ਅੱਖੀਂ ਡਿੱਠਾ ਜੋ ਏਮਨਾਬਾਦ 'ਚ ਮੁਗਲਾਂ ਅਤੇ ਲੋਧੀਆਂ ਦੇ ਵਿਚਕਾਰ ਹੋਇਆ ਸੀ, ਬਾਬਰ ਦੀ ਬਹੁਤ ਘੱਟ ਫੌਜ ਸੀ, ਪਰ ਉਹ ਪੂਰੀ ਤਰ੍ਹਾਂ ਨਾਲ ਚੇਤੰਨ ਸੀ, ਖਬਰਦਾਰ ਸੀ। ਇਸ ਦੇ ਮੁਕਾਬਲੇ ਲੋਧੀ ਐਸ਼ੋ-ਇਸ਼ਰਤ 'ਚ ਪਏ ਹੋਏ ਕਦੇ ਸੋਚਦੇ ਹੀ ਨਹੀਂ ਸਨ ਕਿ ਕੋਈ ਉਨ੍ਹਾਂ ਤੇ ਹੱਲਾ ਕਰਕੇ ਉਨ੍ਹਾਂ ਦੀਆਂ ਖੁਸ਼ੀਆਂ ਦਾ ਮਲੀਆ ਮੇਟ ਕਰ ਦੇਵੇਗਾ। ਉਨ੍ਹਾਂ ਨੇ ਰਾਗਾਂ ਰੰਗਾਂ ਵਿਚ ਆਪਣੀ ਸੁਰਤ ਪੂਰੀ ਤਰ੍ਹਾਂ ਗਵਾਈ ਹੋਈ ਸੀ। ਇਸ ਕਰਕੇ ਉਨ੍ਹਾਂ ਨੂੰ ਬਹੁਤ ਖੁਆਰੀ ਦਾ ਸਾਮ੍ਹਣਾ ਕਰਨਾ ਪਿਆ। ਇਹ ਯੁੱਧ 1521 ਨੂੰ ਹੋਇਆ। ਇਸ ਵਿਚ ਗੁਰੂ ਮਹਾਰਾਜ ਜੀ ਨੇ ਇਸ ਭਾਵ ਉਪਰ ਜ਼ੋਰ ਦਿਤਾ ਕਿ ਕਿਸੇ ਕਿਸਮ ਦੀ calamity (ਦੁਰਘਟਨਾ) ਆਉਣ ਤੋਂ ਪਹਿਲਾਂ ਆਦਮੀ ਨੂੰ ਪੂਰੀ ਤਰ੍ਹਾਂ ਤਿਆਰ ਰਹਿਣਾ ਚਾਹੀਦਾ ਹੈ। ਚਾਹੇ ਇਕ ਪਰਿਵਾਰ ਹੈ, ਚਾਹੇ ਇਕ ਪਿੰਡ ਹੈ, ਚਾਹੇ ਸੂਬਾ ਹੈ, ਚਾਹੇ ਇਕ ਦੇਸ਼ ਹੈ, ਚਾਹੇ ਸਾਰੀ ਦੁਨੀਆਂ ਹੈ। ਇਸ ਦੀ ਡੂੰਘਾਈ ਨੂੰ ਮਾਪਣ ਲਈ ਗੁਰੂ ਮਹਾਰਾਜ ਜੀ ਦੇ ਉਚਾਰਣ ਕੀਤੇ ਹੋਏ ਦ੍ਰਿਸ਼ ਨੂੰ ਥੋੜ੍ਹਾ ਵਿਚਾਰਨਾ ਚਾਹੁੰਦੇ ਹਾਂ।

ਆਪ ਫੁਰਮਾਨ ਕਰਦੇ ਹਨ ਕਿ ਜਿਨ੍ਹਾਂ ਇਸਤ੍ਰੀਆਂ ਦੇ ਸਿਰਾਂ ਉਪਰ ਪੱਟੀਆਂ ਸੋਭਦੀਆਂ ਸਨ, ਵਿਚਕਾਰਲੀ ਲਕੀਰ ਜਿਸਨੂੰ ਸਿੰਧੂਰ ਨਾਲ ਭਰਿਆ ਜਾਂਦਾ ਹੈ, ਉਹ ਸ਼ਿੰਗਾਰ ਵਾਲੇ ਕੇਸ ਕੈਂਚੀਆਂ ਨਾਲ ਮੁੰਨ ਦਿਤੇ ਅਤੇ ਗਲ ਵਿਚ ਉਡ ਉਡ ਕੇ ਧੂੜ ਪੈ ਰਹੀ ਹੈ। ਜਿਹੜੀਆਂ ਇਸਤ੍ਰੀਆਂ ਕਦੇ ਮਹਿਲਾਂ ਤੋਂ ਬਾਹਰ ਨਹੀਂ ਸੀ ਨਿਕਲਦੀਆਂ ਅਤੇ ਦਰਵਾਜ਼ਿਆਂ ਤੇ ਪਹਿਰੇ ਲੱਗੇ ਰਹਿੰਦੇ ਸਨ ਕੋਈ ਉਨ੍ਹਾਂ ਨੂੰ ਮਿਲ ਨਹੀਂ ਸੀ ਸਕਦਾ ਅਤੇ ਹੁਣ ਉਨ੍ਹਾਂ ਨੂੰ ਕਿਤੇ ਬਾਹਰ ਵੀ ਬਹਿਣਾ ਨਹੀਂ ਮਿਲਦਾ। ਜ਼ਬਰਦਸਤੀ ਬਾਹਾਂ ਤੋਂ ਫੜ ਕੇ ਖਿੱਚੀਆਂ ਜਾ ਰਹੀਆਂ ਹਨ। ਹੋਰ ਪਿਛੇ ਜਾ ਕੇ ਗੁਰੂ ਮਹਾਰਾਜ ਜੀ ਦ੍ਰਿਸ਼ ਪੇਸ਼ ਕਰਦੇ ਹਨ ਕਿ ਜਦੋਂ ਇਨ੍ਹਾਂ ਦੇ ਵਿਆਹ ਹੋਏ ਸਨ ਇਨ੍ਹਾਂ ਦੇ ਲਾੜੇ ਨਾਲ ਸਨ, ਉਨ੍ਹਾਂ ਦੇ ਅੰਦਰ ਬਹੁਤ ਖੁਸ਼ੀ ਸੀ, ਬਹੁਤ ਵਧੀਆ ਪਾਲਕੀਆਂ ਵਿਚ, ਬਾਹਾਂ ਵਿਚ ਹਾਥੀ ਦੰਦ ਦੇ ਚੂੜੇ ਚੜ੍ਹਵਾ ਕੇ ਪਾਲਕੀਆਂ ਵਿਚ ਬੈਠ ਕੇ ਆਈਆਂ ਸਨ, ਲਾੜਿਆਂ ਦੀਆਂ ਮਾਵਾਂ ਪਾਣੀ ਵਾਰਨ ਲਈ ਇੰਤਜ਼ਾਰ ਕਰ ਰਹੀਆਂ ਸਨ, ਹਰ ਤਰਫ ਖੁਸ਼ੀਆਂ ਹੀ ਖੁਸ਼ੀਆਂ ਸਨ, ਤੇ ਸ਼ੀਸਿਆਂ ਦੇ ਨਾਲ ਜੜੇ ਪੱਖੇ ਹਵਾ ਦੇ ਰਹੇ ਸਨ ਅਤੇ ਐਨੀਆਂ ਅਮੀਰ ਸਨ ਕਿ ਲੱਖਾਂ ਰੁਪਏ ਸ਼ਗਨ ਵਜੋਂ ਝੋਲੀ ਵਿਚ ਪੈ ਰਹੇ ਸਨ, ਅਤੇ ਲੱਖਾਂ ਰੁਪਏ ਸਿਰ ਉਪਰੋਂ ਵਾਰੇ ਜਾਂਦੇ ਸਨ। ਹੁਣ ਇਹ ਜ਼ਾਲਮ ਗਲਾਂ ਵਿਚ ਰੱਸੀਆਂ ਪਾ ਕੇ ਕੁੱਤਿਆਂ, ਬਿਲਿਆਂ, ਪਸ਼ੂਆਂ ਵਾਂਗੂੰ ਖਿਚੀ ਜਾਂਦੇ ਹਨ। ਕਿਥੇ ਤਾਂ ਇਹ ਗਿਰੀ ਅਤੇ ਛੁਹਾਰੇ ਬਦਾਮ, ਪਿਸਤੇ, ਖਾਂਦੀਆਂ ਸਨ, ਇੰਦਰ ਰਾਜਾ ਦੇ ਸਵਰਗ ਵਰਗੀਆਂ ਸੇਜਾਂ ਸਨ, ਕਿਥੇ ਉਨ੍ਹਾਂ ਦੇ ਗਲਾਂ ਵਿਚ ਪਈਆਂ ਮੋਤੀਆਂ ਦੀਆਂ ਮਾਲਾਂ ਟੁੱਟ ਰਹੀਆਂ ਹਨ। ਧਨ ਤੇ ਜੋਬਨ ਦੋਵੇਂ ਵੈਰੀ ਸਾਬਤ ਹੋਏ, ਕਿਉਂਕਿ ਉਨ੍ਹਾਂ ਨੇ ਆਪਣੇ ਸੁਆਦ ਵਿਚ ਇਸਤ੍ਰੀਆਂ ਨੂੰ ਮਸਤ ਕੀਤਾ ਹੋਇਆ ਸੀ। ਇਨ੍ਹਾਂ ਨੂੰ ਪ੍ਰਮੇਸ਼ਰ ਭੁੱਲਿਆ ਹੋਇਆ ਸੀ ਪਰ ਜਦੋਂ ਕੁਦਰਤ ਵਲੋਂ ਰੱਬ ਦਾ ਭਾਣਾ ਹੋਇਆ ਤਾਂ ਜਮਦੂਤਾਂ ਵਰਗੇ ਜ਼ਾਲਮ ਸਿਪਾਹੀਆਂ ਨੂੰ ਹੁਕਮ ਹੋਇਆ ਕਿ ਉਹ ਬੇਇਜ਼ਤੀ ਕਰਕੇ ਪਕੜ ਕੇ ਲੈ ਜਾਣ।

ਇਹ ਸਜ਼ਾ ਮਿਲ ਰਹੀ ਸੀ, ਪਰ ਇਹ ਸਭ ਕੁਝ ਪ੍ਰਮੇਸ਼ਰ ਦੇ ਹੁਕਮ ਅਧੀਨ ਹੋ ਰਿਹਾ ਸੀ। ਕਿਉਂਕਿ ਵਡਿਆਈ ਦੇਣਾ ਅਤੇ ਸਜ਼ਾ ਦੇਣਾ ਉਸ ਦੇ ਆਪਣੇ ਹੱਥ ਵਿਚ ਹੀ ਹੁੰਦਾ ਹੈ। ਐਸ਼ੋ-ਇਸ਼ਰਤ ਵਿਚ ਆ ਕੇ ਬੰਦਾ ਪ੍ਰਮੇਸ਼ਰ ਨੂੰ ਪੂਰੀ ਤਰ੍ਹਾਂ ਨਾਲ ਭੁੱਲ ਜਾਂਦਾ ਹੈ। ਪਹਿਲਾਂ ਐਸ਼ੋ-ਇਸ਼ਰਤ ਵੇਲੇ ਪ੍ਰਮੇਸ਼ਰ ਨੂੰ ਯਾਦ ਰੱਖਿਆ ਜਾਵੇ ਅਤੇ ਵਿਸ਼ੇ ਵਿਕਾਰਾਂ ਵਿਚ ਮਸਤ ਨਾ ਹੋਇਆ ਜਾਵੇ ਤਾਂ ਖੁਆਰੀ ਬਹੁਤ ਘਟ ਹੁੰਦੀ ਹੈ, ਸਜ਼ਾ ਘੱਟ ਮਿਲਦੀ ਹੈ। ਉਸ ਵੇਲੇ ਦੇ ਜੋ ਰਾਜੇ ਸਨ ਉਨ੍ਹਾਂ ਨੇ ਕਦੇ ਚੇਤਿਆ ਹੀ ਨਹੀਂ ਸੀ ਕਿ ਅਜਿਹੀ ਘਟਨਾ ਨਾਲ ਵੀ ਵਾਹ ਪੈ ਸਕਦਾ ਹੈ। ਉਨ੍ਹਾਂ ਦਾ ਫਰਜ਼ ਸੀ ਕਿ ਪਰਜਾ ਨੂੰ ਬਚਾਉਣ ਲਈ ਪਹਿਲਾਂ ਤੋਂ ਹੀ ਤਿਆਰੀ ਕਰਦੇ ਪਰ ਉਹ ਵਿਸ਼ੇ ਵਿਕਾਰਾਂ ਦੇ ਤਮਾਸ਼ਿਆਂ ਦੇ ਚਾਅ ਵਿਚ ਆਪਣੇ ਫਰਜ਼ ਦੀ ਸੋਝੀ ਹੀ ਭੁੱਲ ਗਏ। ਹੁਣ ਜਦੋਂ ਬਾਬਰਸ਼ਾਹੀ ਮਚ ਗਈ ਤਾਂ ਇਨ੍ਹਾਂ ਲੋਧੀਆਂ ਦੇ ਸਾਹਿਬਜ਼ਾਦਿਆਂ ਨੇ ਵੀ ਰੋਟੀ ਨਹੀਂ ਮੰਗੀ। ਬਾਬਰ ਦੇ ਹੱਲੇ ਨੇ ਤਰਥੱਲੀ ਮਚਾ ਦਿਤੀ, ਇਕਨਾ ਦਾ ਨਮਾਜ਼ ਪੜ੍ਹਨ ਦਾ ਵਕਤ ਖੁੰਝ ਗਿਆ ਅਤੇ ਇਕ ਪੂਜਾ ਕਰਨ ਵਾਲਿਆਂ ਦੀ ਪੂਜਾ ਖੁਸ ਗਈ। ਚੌਂਕਿਆਂ ਤੇ ਬੈਠ ਕੇ ਰੋਟੀ ਖਾਣ ਵਾਲਿਆਂ ਨੂੰ ਸਮਾਂ ਪ੍ਰਾਪਤ ਨਹੀਂ ਹੋ ਰਿਹਾ, ਨਾ ਹੁਣ ਟਿੱਕੇ ਕੱਢੇ ਜਾ ਰਹੇ ਹਨ, ਪਹਿਲਾਂ ਕਦੇ ਪ੍ਰਮੇਸ਼ਰ ਦਾ ਨਾਮ ਭੁੱਲ ਕੇ ਕਦੇ ਲਿਆ ਹੀ ਨਹੀਂ ਸੀ। ਪਰ ਜੇ ਹੁਣ ਖੁਦਾ ਦਾ ਵੀ ਨਾਉਂ ਲੈਂਦੀਆਂ ਹਨ ਤਾਂ ਜ਼ਾਲਮ ਉਨ੍ਹਾਂ ਦਾ ਕੋਈ ਲਿਹਾਜ਼ ਨਹੀਂ ਕਰ ਰਹੇ। ਖੁਦਾ ਦੇ ਵਾਸਤੇ ਪਾ ਰਹੀਆਂ ਹਨ। ਇਕਨਾਂ ਦੇ ਪਤੀ ਬਚ ਕੇ ਘਰ ਆ ਗਏ, ਉਹ ਇਕ ਦੂਜੇ ਨਾਲ ਮਿਲ ਕੇ ਦੁਖ ਸੁਖ ਦੀ ਗੱਲ ਕਰ ਰਹੇ ਹਨ, ਇਕਨਾਂ ਦੇ ਪਤੀ ਯੁੱਧ ਵਿਚ ਮਾਰੇ ਗਏ ਉਨ੍ਹਾਂ ਨੂੰ ਉਮਰਾਂ ਦੇ ਵਿਛੋੜੇ ਲਗ ਗਏ। ਮਨੁੱਖ ਦੇ ਕੀ ਹੱਥ ਹੈ ਕਿਉਂਕਿ ਇਸ ਦੀ ਸ਼ਕਤੀ ਬਹੁਤ ਹੀ ਛੋਟੀ ਹੈ ਉਹ ਨਹੀਂ ਜਾਣਦਾ ਕਿ ਕਦੋਂ ਕੋਈ ਅਣਸੁਖਾਵੀ ਘਟਨਾ ਹੋ ਜਾਵੇ। ਉਹ ਕੀ ਕਰੇ? ਦੂਸਰੇ ਸ਼ਬਦ ਵਿਚ ਗੁਰੂ ਮਹਾਰਾਜ ਜੀ ਉਨ੍ਹਾਂ ਚੀਜ਼ਾਂ ਬਾਰੇ ਜ਼ਿਕਰ ਕਰਦੇ ਹਨ ਜਿਹੜੀਆਂ ਇਸ ਯੁੱਧ ਤੋਂ ਪਹਿਲਾਂ ਉਨ੍ਹਾਂ ਦੇ ਹੱਥ ਵਿਚ ਉਨ੍ਹਾਂ ਨੂੰ ਅਭਿਮਾਨ ਦੇ ਉਚੇ ਘਿਣਾਉਣੇ ਦਰਜੇ ਤੇ ਪਹੁੰਚਾ ਰਹੀਆਂ ਸਨ, ਪੂਰੇ ਸ਼ਬਦ ਇਸ ਤਰ੍ਹਾਂ ਹਨ -

***ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥***

ਬਾਬਾ ਜੀ ਕਰਿੱਡ ਵਿਖੇ ਡਿਸਟ੍ਰਿਕਟ ਡਿਜ਼ਾਸਟਰ ਮੈਨੇਜਮੈਂਟ ਪਲੈਨ ਦੀ ਮੀਟਿੰਗ ਨੂੰ ਸੰਬੋਧਨ ਕਰਦੇ ਹੋਏ।

***ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ॥***
***ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ॥***
***ਆਦੇਸੁ ਬਾਬਾ ਆਦੇਸੁ॥***
***ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ॥***
***ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ॥***
***ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ॥***
***ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ॥***
***ਇਕੁ ਲਖੁ ਲਹਨਿ ਬਹਿਠੀਆ ਲਖੁ ਲਹਨਿ ਖੜੀਆ॥***
***ਗਰੀ ਛੁਹਾਰੇ ਖਾਂਦੀਆ ਮਾਣਨਿ ਸੇਜੜੀਆ॥***
***ਤਿਨ ਗਲਿ ਸਿਲਕਾ ਪਾਈਆ ਤੁਟਨਿ ਮੋਤਸਰੀਆ॥***
***ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ॥***
***ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥***
***ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ॥***
***ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥***
***ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥***
***ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥***
***ਇਕਨਾ ਵਖਤ ਖੁਆਈਅਹਿ ਇਕਨਾ ਪੂਜਾ ਜਾਇ॥***
***ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ॥***
***ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ॥***
***ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ॥***
***ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ॥***
***ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ॥***
***ਪੰਨਾ - 417***

ਇਥੇ ਇਕ ਅਣਸੁਖਾਵੀ ਘਟਨਾ ਦਾ ਜ਼ਿਕਰ ਗੁਰੂ ਨਾਨਕ ਪਾਤਸ਼ਾਹ ਜੀ ਨੇ ਕੀਤਾ ਹੈ ਜਿਸ ਦੇ ਵਿਚ ਮੁਖ ਰੂਪ ਦੇ ਵਿਚ ਦੱਸਿਆ ਗਿਆ ਹੈ ਕਿ **ਜੇ ਸਮੇਂ ਤੋਂ ਪਹਿਲਾਂ ਚੇਤਿਆ ਨਹੀਂ ਗਿਆ ਤਾਂ ਖੁਆਰੀ ਹੋਇਆ ਕਰਦੀ ਹੈ।** ਇਸ ਦਾ ਬਹੁਤ ਹੀ ਗਹਿਰਾ ਭਾਵ ਹੈ ਇਹ ਜ਼ਿੰਦਗੀ ਦੇ ਹਰ ਪੜਾਅ ਵਿਚ ਖਬਰਦਾਰ ਕਰਾਉਂਦਾ ਹੈ।

ਨੈਸ਼ਨਲ ਡਿਜ਼ਾਸਟਰ ਕਮੇਟੀ ਦੀ ਮੀਟਿੰਗ ਜੋ ਕਿ ਕਰਿੱਡ ਵਿਚ ਹੋਈ, ਉਸ ਵਿਚ ਮੈਂ ਇਸ ਬਾਰੇ ਦੱਸਿਆ ਸੀ ਕਿ ਸੰਸਾਰ ਵਿਚ ਬੇਅੰਤ ਕਿਸਮ ਦੀਆਂ ਆਫਤਾਂ ਜਿਸਨੂੰ natural calamity ਕਹਿੰਦੇ ਹਨ ਆਉਂਦੀਆਂ ਹੀ ਰਹਿੰਦੀਆਂ ਹਨ। ਇਕ ਤਾਂ ਉਹ ਦੇਸ਼ ਹਨ ਜਿਹੜੇ ਆਪਣੀ ਪੂਰੀ ਤਿਆਰੀ ਵਿਚ ਲੱਗੇ ਰਹਿੰਦੇ ਹਨ ਅਤੇ ਆਪਣੇ ਬਚਾਓ ਦੇ ਉਪਰਾਲੇ ਕਰਦੇ ਰਹਿੰਦੇ ਹਨ, ਕੁਝ ਹਾਲਤਾਂ ਵਿਚ ਉਹ ਸਫਲ ਵੀ ਹੁੰਦੇ ਹਨ। ਜਿਵੇਂ ਕਿ ਜਪਾਨ ਵਿਚ ਬਹੁਤ ਹੀ ਭੁਚਾਲ ਆਉਂਦੇ ਹਨ ਪਰ ਉਥੇ ਮੁਕਾਬਲਾ ਕਰਨ ਲਈ ਤਿਆਰੀ ਵੀ ਬਹੁਤ ਹੈ, ਮਕਾਨ ਅਜਿਹੇ ਬਣਾਏ ਜਾ ਰਹੇ ਹਨ ਕਿ ਉਹ ਭੁਚਾਲ ਦੇ ਮਾਮੂਲੀ ਝਟਕਿਆਂ ਨਾਲ ਨਾ ਗਿਰਨ। ਅਮਰੀਕਾ ਵਿਚ ਸਾਨਫਰਾਂਸਿਸਕੋ ਸਦਾ ਹੀ ਕੰਬਦਾ ਰਹਿੰਦਾ ਹੈ, ਉਥੇ ਵੀ ਬਹੁਤ ਭੁਚਾਲ ਆਉਂਦੇ ਹਨ, ਪਿਛਲੇ ਭੁਚਾਲਾਂ ਨੇ ਲਾਸਐਂਜਲਸ ਦੇ ਨੇੜੇ ਬਣੇ ਪੁਲਾਂ ਨੂੰ ਐਉਂ ਤੋੜ ਦਿਤਾ ਸੀ ਜਿਵੇਂ ਸਣ ਦੇ ਡੱਕਿਆਂ ਨੂੰ ਥੋੜ੍ਹੇ ਜਿਹੇ ਬਲ ਨਾਲ ਬੱਚਾ ਤੋੜ ਦਿੰਦਾ ਹੈ ਪਰ ਉਨ੍ਹਾਂ ਨੇ ਇਕ ਦਮ ਸਾਰੇ ਪੁਲ ਸੜਕਾਂ ਬਣਾ ਲਈਆਂ। ਇਸੇ ਤਰ੍ਹਾਂ ਨਾਲ ਸਾਨਫਰਾਂਸਿਸਕੋ ਵਿਚ ਭੁਚਾਲ ਨੇ ਸਮੁੰਦਰ ਦੇ ਉਪਰ ਦੀ ਲੰਘਦੀ 11 ਮੀਲ ਲੰਮੀ ਸੜਕ ਤੋੜ ਦਿਤੀ, ਬਹੁਤ ਸਾਰੀਆਂ ਗੱਡੀਆਂ ਸਮੁੰਦਰ ਵਿਚ ਜਾ ਗਿਰੀਆਂ। ਉਨ੍ਹਾਂ ਨੇ ਮੁੜ ਕੇ ਫੇਰ ਸੜਕ ਬਣਾ ਲਈ। ਬਿਲਡਿੰਗਾਂ ਵਿਚ ਲਚਕ ਲੈ ਆਂਦੀ, ਤਾਂ ਕਿ ਝਟਕਿਆਂ ਨੂੰ ਸਹਾਰ ਲੈਣ। ਕੁਦਰਤੀ ਆਫਤਾਂ ਬਹੁਤ ਹੋਰ ਕਈ ਤਰ੍ਹਾਂ ਦੀਆਂ ਹੁੰਦੀਆਂ ਹਨ। ਕਿਤੇ ਹੜ੍ਹ ਆਉਂਦੇ ਹਨ, ਕਿਤੇ ਸੁੱਕਾ ਪੈ ਜਾਂਦਾ ਹੈ, ਕਿਤੇ ਬਿਮਾਰੀਆਂ ਫੈਲ ਜਾਂਦੀਆਂ ਹਨ, ਕਦੇ ਭਾਰੀ ਯੁੱਧ ਹੋ ਕੇ ਤਬਾਹੀ ਹੋ ਜਾਂਦੀ ਹੈ, ਪਰ ਇਸ

ਬਾਬਾ ਜੀ ਡਿਸਟ੍ਰਿਕਟ ਡਿਜ਼ਾਸਟਰ ਮੈਨੇਜਮੈਂਟ ਦਾ ਉਦਘਾਟਨ ਕਰਦੇ ਹੋਏ। ਉਨ੍ਹਾਂ ਦੇ ਸੱਜੇ ਪਾਸੇ ਸ੍ਰੀ ਜੇ. ਸੀ. ਪੰਤ, ਕੌਂਸਲ ਦੇ ਚੇਅਰਮੈਨ ਬੈਠੇ ਦਿਖਾਈ ਦੇ ਰਹੇ

ਵਿਚ ਚੇਤੰਨ ਰਹਿਣ ਨਾਲ ਉਹ ਮਾਰ ਨਹੀਂ ਪੈਂਦੀ ਜੋ ਅਚੇਤ ਬੰਦਿਆਂ ਦੇ ਸਿਰ ਤੇ ਪੈ ਜਾਂਦੀ ਹੈ। ਆਪਣੇ ਦੇਸ਼ ਬਾਰੇ ਕੀ ਗੱਲ ਕਹੀ ਜਾਵੇ? ਕਿਹਨੂੰ ਸੁਣਾਈ ਜਾਵੇ? ਕਿਉਂਕਿ ਇਥੇ ਇਨ੍ਹਾਂ ਗੱਲਾਂ ਵਲ ਧਿਆਨ ਬਹੁਤ ਹੀ ਘਟ ਦਿਤਾ ਜਾਂਦਾ ਹੈ। ਪਹਿਲਾਂ ਹੜ੍ਹ ਆ ਜਾਂਦੇ ਹਨ, ਬੰਦੇ ਡੁੱਬ ਜਾਂਦੇ ਹਨ, ਪਸ਼ੂ ਮਰ ਜਾਂਦੇ ਹਨ, ਪਿਛੋਂ ਵਿਚਾਰਾਂ ਚਲਦੀਆਂ ਹਨ, ਹੋਏ ਨੁਕਸਾਨ ਦੇ ਅੰਦਾਜ਼ੇ ਲਾਉਣ ਲਈ ਆਰਡਰ ਦਿਤੇ ਜਾਂਦੇ ਹਨ ਜਦੋਂ ਨੂੰ ਪਾਣੀ ਉਤਰ ਜਾਂਦਾ ਹੈ ਲੋਕ ਕਿਸੇ ਨਾ ਕਿਸੇ ਤਰ੍ਹਾਂ ਬਚ ਬਚਾ ਕੇ ਫੇਰ ਆਪਣੇ ਜੀਵਨ ਸ਼ੁਰੂ ਕਰਦੇ ਹਨ, ਸਰਕਾਰ ਦਾ ਵਿਚਾਰ ਮੱਠਾ ਪੈ ਜਾਂਦਾ ਹੈ। ਕੀ ਕਿਹਾ ਜਾਵੇ? ਕੌਣ ਸੁਣਦਾ ਹੈ? ਇਹ ਸਾਰੀਆਂ ਚੀਜ਼ਾਂ ਮੈਂ ਅੱਖਾਂ ਨਾਲ ਦੇਖ ਚੁਕਿਆ ਹਾਂ।

1993 ਦੇ ਹੜ੍ਹ ਵਿਚ ਰਾਜਪੁਰਾ, ਰੋਪੜ, ਫਤਹਿਗੜ੍ਹ, ਅੰਬਾਲਾ ਦੇ ਪਿੰਡਾਂ ਵਿਚ ਬਹੁਤ ਭਿਆਨਕ ਹੜ੍ਹ ਆਏ। ਦੱਸ-ਦੱਸ ਫੁੱਟ ਪਾਣੀ ਉਚਾ ਚੜ੍ਹ ਗਿਆ, ਪਿੰਡਾਂ ਨੂੰ ਰੋੜ੍ਹ ਕੇ ਲੈ ਗਿਆ, ਘਰ ਢਹਿ ਗਏ, ਜੋ ਕੁਝ ਕਿਸੇ ਦਾ ਜੋੜਿਆ ਜੁੜਾਇਆ ਸੀ ਉਹ ਪਾਣੀ ਨਾਲ ਬਿਲਕੁਲ ਬਰਬਾਦ ਹੋ ਗਿਆ। Flood (ਹੜ੍ਹ) ਤੋਂ ਦੂਸਰੇ ਦਿਨ ਮੈਂ ਦੇਖਣ ਗਿਆ ਪਰ ਅਜੇ ਵੀ ਪਾਣੀ ਦਾ ਐਨਾ ਜ਼ੋਰ ਸੀ ਕਿ ਪਿੰਡਾਂ ਤਕ ਮੈਂ ਪਹੁੰਚ ਹੀ ਨਾ ਸਕਿਆ ਅਤੇ ਵਾਪਸ ਆ ਗਿਆ। ਅਗਲੇ ਦਿਨ ਮੈਂ ਕਿਸੇ ਨਾ ਕਿਸੇ ਤਰੀਕੇ ਕਈ ਪਿੰਡਾਂ ਵਿਚ ਪਹੁੰਚ ਗਿਆ, ਉਥੇ ਪਿੰਡਾਂ ਦੇ ਵਸਣ ਵਾਲੇ ਪੈਰਾਂ ਭਾਰ ਨੀਵੀਆਂ ਪਾਈ ਬੈਠੇ ਸਨ, ਕੁਝ ਵੀ ਨਜ਼ਰ ਨਹੀਂ ਸੀ ਆ ਰਿਹਾ ਕਿ ਦੁਬਾਰਾ ਜ਼ਿੰਦਗੀ ਨਜ਼ਰ ਆਵੇਗੀ ਜਾਂ ਨਹੀਂ। ਨਾ ਕੋਈ ਸਰਕਾਰੀ ਕਰਮਚਾਰੀ, ਨਾ ਕੋਈ ਵੱਡਾ ਅਫਸਰ ਉਨ੍ਹਾਂ ਦੀ ਸਾਰ ਲੈਣ ਗਿਆ। ਮੇਰੇ ਨਾਲ ਤੁਹਾਡੇ ਬੀਜੀ ਸਨ, ਮਿਸਿਜ਼ ਡਾ. ਤੇਜਿੰਦਰ ਮਲਹੋਤਰਾ ਅਤੇ ਮਿਸਟਰ ਮਲਹੋਤਰਾ ਵੀ ਨਾਲ ਆ ਰਲੇ ਸਨ। ਮੈਂ ਇਕੱਲਾ ਇਕੱਲਾ ਘਰ ਦੇਖਦਾ ਫਿਰਦਾ ਸੀ, ਚਿੱਕੜ ਐਨਾ ਸੀ ਕਿ ਗਿਰਨ ਤੋਂ ਮਸਾਂ ਹੀ ਬਚ ਹੁੰਦਾ ਸੀ। ਉਨ੍ਹਾਂ ਪੀੜਤਾਂ ਤੋਂ ਪੁਛਿਆ ਗਿਆ ਕਿ ਕੀ ਕੁਝ ਖਾਣ ਲਈ ਮਿਲਿਆ ਹੈ? ਤਾਂ ਉਨ੍ਹਾਂ ਦੱਸਿਆ ਕਿ ਕਲ੍ਹ ਦਾ ਪ੍ਰਸ਼ਾਦਾ ਤਾਂ ਕਾਰ ਸੇਵਾ ਵਾਲੇ ਪਾਣੀਆਂ ਵਿਚੋਂ ਲੰਘ ਕੇ ਦੇ ਗਏ। ਤਬਾਹੀ ਬਹੁਤ ਵੱਡੀ ਹੋਈ ਹੋਈ ਹੈ ਅੱਗੇ ਸਾਨੂੰ ਕੁਝ ਨਜ਼ਰ ਨਹੀਂ ਆਉਂਦਾ। ਉਨ੍ਹਾਂ ਦਾ ਦਰਦ ਦੇਖ ਕੇ, ਉਨ੍ਹਾਂ ਦੇ ਹੰਝੂਆਂ ਦੇ ਨਾਲ ਮੇਰੇ ਹੰਝੂ ਵੀ ਵਹਿ ਤੁਰੇ। ਮੈਂ ਕਿਹਾ ਤੁਸੀਂ ਇਕ ਦਿਨ ਹੋਰ ਕੱਟੋ ਜੋ ਕੁਝ ਮੇਰੇ ਤੋਂ ਹੋਏਗਾ, ਅਸੀਂ ਕਰਾਂਗੇ, ਤੁਸੀਂ ਸਾਡਾ ਇੰਤਜ਼ਾਰ ਕਰਿਓ।

ਮੈਂ ਸੰਗਤ ਵਿਚ ਆ ਕੇ ਇਕ ਗੱਲ ਕਹੀ ਕਿ ਅੱਜ ਤਕ ਅਸੀਂ ਕਿਸੇ ਤੋਂ ਉਗਰਾਹੀ ਨਹੀਂ ਕੀਤੀ ਪਰ ਹਾਲਾਤ ਅਜਿਹੇ ਹਨ, ਸਾਨੂੰ ਉਨ੍ਹਾਂ ਲੋਕਾਂ ਨੂੰ ਬਚਾਉਣਾ ਪੈਣਾ ਹੈ। ਜਿਨ੍ਹਾਂ ਦੇ ਕੋਲ ਆਪਣੀ ਲੋੜ ਤੋਂ ਵੱਧ ਕਪੜੇ ਹਨ, ਅਨਾਜ ਹੈ, ਉਹ ਸਾਨੂੰ ਦੇਣ, ਪ੍ਰਮੇਸ਼ਰ ਉਨ੍ਹਾਂ ਦੀ ਮਦਦ ਕਰੇਗਾ। ਸੰਗਤ ਵਾਲਿਆਂ ਨੇ ਇਹ ਗੱਲ ਪੱਲੇ ਬੰਨ੍ਹ ਲਈ, ਬੀਬੀਆਂ ਤੇ ਭਾਈਆਂ ਨੇ ਲੱਕ ਬੰਨ੍ਹ ਕੇ ਹਰ ਥਾਂ ਦੇ ਉਪਰ, ਅਨਾਜ, ਵਸਤਰ, ਬਰਤਨ ਆਦਿ ਇਕੱਠੇ ਕਰਨੇ ਸ਼ੁਰੂ ਕਰ ਦਿਤੇ। ਇਕ ਬਹੁਤ ਵੱਡੀ ਸੰਸਥਾ ਸਵੈ ਸੇਵਕਾਂ ਦੀ ਬਣ ਕੇ ਗੁਰਦੁਆਰਾ ਰਤਵਾੜਾ ਸਾਹਿਬ ਚੀਜ਼ਾਂ ਇਕੱਠੀਆਂ ਕਰਨ ਲੱਗੀ।

ਦੂਸਰੇ ਦਿਨ ਮੈਂ ਆਪਣੇ ਸਾਥੀਆਂ ਨਾਲ ਗਿਆ ਅਤੇ ਪਿੰਡਾਂ ਵਿਚ ਹੋਇਆ ਨੁਕਸਾਨ ਪੂਰੀ ਤਰ੍ਹਾਂ ਨਾਲ ਰਜਿਸਟਰਾਂ ਵਿਚ ਦਰਜ ਕਰਨਾ ਸ਼ੁਰੂ ਕਰ ਦਿਤਾ ਅਤੇ ਉਨ੍ਹਾਂ ਪੀੜਤਾਂ ਨੂੰ ਕਿਹਾ ਕਿ ਅਸੀਂ ਕੱਲ੍ਹ ਨੂੰ ਸਭ ਕੁਝ ਲੈ ਕੇ ਆਵਾਂਗੇ, ਤੁਸੀਂ ਇਹ ਪਰਚੀਆਂ ਦਿਖਾ ਕੇ ਲੋੜ ਦੀਆਂ ਚੀਜ਼ਾਂ ਲੈ ਲੈਣੀਆਂ। ਅਸੀਂ ਹਰੇਕ ਘਰ ਨੂੰ 25 ਲੋੜ ਦੀਆਂ ਵਸਤੂਆਂ ਅਤੇ ਇਕ ਤਰਪਾਲ ਵੰਡਣੀ ਸ਼ੁਰੂ ਕੀਤੀ। 200 ਸਾਥੀ ਮੇਰੇ ਨਾਲ ਹੁੰਦੇ, 200 ਲੋੜਵੰਦਾਂ ਲਈ ਹੈਡਕੁਆਟਰ ਵਿਚ ਸਮਾਨ ਦੀ ਪੈਕਿੰਗ ਕਰਦੇ ਸਨ। ਅਸੀਂ ਸਾਰੀਆਂ ਚੀਜ਼ਾਂ ਜਿਸ ਵਿਚ ਇਕ ਕੁਇੰਟਲ ਕਣਕ, ਅੱਧਾ ਕੁਇੰਟਲ ਚਾਵਲ, ਕੰਬਲ, ਖੇਸ ਕਪੜੇ ਹੁੰਦੇ ਸਨ ਅਤੇ ਹਰ ਬੰਦੇ ਦੇ ਹਿੱਸੇ ਤਿੰਨ ਭਰੀਆਂ ਹੋਈਆਂ ਵਸਤਾਂ, ਦਾਣਿਆਂ ਦੀਆਂ ਪੰਡਾਂ ਆ ਜਾਇਆ ਕਰਦੀਆਂ ਸਨ, ਜਿਨ੍ਹਾਂ ਨੂੰ ਚੁੱਕ ਕੇ ਸਾਡੇ ਸਾਥੀ ਉਨ੍ਹਾਂ ਦੇ ਘਰ ਰੱਖ ਦਿੰਦੇ ਸਨ ਅਤੇ ਉਸ ਉਪਰ ਤਰਪਾਲ ਦੇ ਦਿੰਦੇ ਸਨ ਕਿ ਕਿਤੇ ਫੇਰ ਨਾ ਭਿੱਜ ਜਾਣ। ਸਕੂਲਾਂ ਦੀ ਮੁਰੰਮਤ ਕਰਾਈ, ਬੱਚਿਆਂ ਨੂੰ ਵਰਦੀਆਂ ਬੂਟ, ਪੁਸਤਕਾਂ, ਕਾਪੀਆਂ ਲੈ ਕੇ ਦਿਤੀਆਂ ਅਤੇ ਸਕੂਲਾਂ ਦੀ ਮੁਰੰਮਤ ਕਰਾ ਕੇ, disinfect ਕਰਾ ਕੇ ਵਿਚ ਪੜ੍ਹਾਈ ਸ਼ੁਰੂ ਕਰਾ ਦਿਤੀ ਅਤੇ ਇਹ ਕੰਮ ਅਸੀਂ ਦੋ ਮਹੀਨੇ ਵਿਚ ਕਰ ਲਿਆ।

ਪੀੜਤ ਲੋਕ ਮੇਰਾ ਧੰਨਵਾਦ ਕਰ ਰਹੇ ਸਨ ਪਰ ਮੈਂ ਹਮੇਸ਼ਾ ਇਹੀ ਕਹਿੰਦਾ ਸੀ ਕਿ ਮੈਂ ਕੁਝ ਵੀ ਨਹੀਂ ਕਰ ਰਿਹਾ, ਮੈਂ ਤਾਂ ਇਕ ਨਿਉਂਦਾ ਪਾਉਣ ਆਇਆ ਹਾਂ, ਅੱਜ ਅਸਮਾਨੀ ਆਫਤ ਤੁਹਾਡੇ ਤੇ ਪਈ ਹੈ, ਕਲ੍ਹ ਨੂੰ ਸਾਡਾ ਵੀ ਇਹ ਹਾਲ ਹੋ ਸਕਦਾ ਹੈ, ਫੇਰ ਤੁਸੀਂ ਅਸਾਡੀ ਮਦਦ ਕਰਨ ਆ ਜਾਣਾ। ਅਸੀਂ ਦਾਨ ਨਹੀਂ ਕਰ ਰਹੇ, ਤੁਹਾਡੀ ਮਦਦ ਕਰ ਰਹੇ ਹਾਂ ਜਾਂ ਐਉਂ ਕਹੋ ਅਸੀਂ ਆਪਣੀ ਮਦਦ ਕਰਾਉਣ ਲਈ ਇਕ ਨਿਉਂਦਾ ਪਾ ਰਹੇ ਹਾਂ। ਅਸਾਡੀ ਵੰਡ ਪ੍ਰਣਾਲੀ ਐਨੀ ਮਜ਼ਬੂਤ ਸੀ ਕਿ ਕੋਈ ਵੀ ਗੈਰ ਲੋੜਵੰਦ ਮੰਗਤਾ ਵਸਤੂਆਂ ਨਹੀਂ ਸੀ ਪ੍ਰਾਪਤ ਕਰ ਸਕਦਾ ਅਤੇ ਦੂਜੇ ਪਾਸੇ ਮੈਂ ਅਖਬਾਰ ਪੜ੍ਹਦਾ ਸਾਂ ਤਾਂ ਸਰਕਾਰ ਦੀਆਂ ਭਿੰਨ-ਭਿੰਨ ਬਿਆਨਬਾਜੀਆਂ ਹੁੰਦੀਆਂ ਸਨ ਪਰ ਇਨ੍ਹਾਂ ਵਿਚੋਂ ਇਕ ਵੀ ਸਰਕਾਰੀ ਬੰਦਾ ਨਹੀਂ ਸੀ ਪਹੁੰਚਿਆ। ਸਰਕਾਰ ਵਲੋਂ ਵੱਡੀਆਂ ਸਕੀਮਾਂ ਬਣੀਆਂ ਕਿਥੇ ਗਈਆਂ? ਕੀ ਹੋਇਆ? ਇਹ ਦੇਖਣਾ ਮੇਰਾ ਫਰਜ਼ ਨਹੀਂ ਸੀ।

ਖੁਆਰੀ ਦਾ ਕਾਰਨ ਹੀ ਇਹ ਲਾਪਰਵਾਹੀਆਂ ਹੋਇਆ ਕਰਦੀਆਂ ਹਨ ਕਿਉਂਕਿ ਦਰਦਵੰਦਾਂ ਦਾ ਦਰਦ ਦਿਲ ਵਿਚ ਨਾ ਹੋਣ ਕਰਕੇ ਉਹ ਆਪਣੇ ਹਿਤ ਵਿਚੋਂ ਬਾਹਰ ਨਹੀਂ ਆਉਂਦਾ। ਉਹ ਇਹੀ ਸੋਚਦਾ ਹੈ ਕਿ ਮੈਨੂੰ ਇਸ ਵਿਚ ਨਿਜੀ ਲਾਭ ਕੀ ਹੋ ਸਕਦਾ ਹੈ। ਮੈਨੂੰ ਵਾਹਿਗੁਰੂ ਜੀ ਵਲੋਂ ਬਹੁਤ ਖੁਸ਼ੀ ਮਿਲਦੀ ਸੀ। ਜਦੋਂ ਮੈਂ ਕਦੇ ਉਨ੍ਹਾਂ ਪਿੰਡਾਂ ਵਿਚ ਜਾਂਦਾ ਤੇ ਦੇਖਦਾ ਸਾਂ ਕਿ ਮੁੜ ਕੇ ਫੇਰ ਪੈਰਾਂ ਉਪਰ ਖੜ੍ਹੇ ਹੋ ਰਹੇ ਹਨ, ਬੱਚੇ ਸਕੂਲਾਂ ਵਿਚ ਜਾ ਰਹੇ ਹਨ। ਇਹ ਮੈਂ ਕੋਈ ਅਹਿਸਾਨ ਨਹੀਂ ਸੀ ਕੀਤਾ, ਫਰਜ਼ ਪੂਰਾ ਕੀਤਾ ਸੀ।

ਇਸੇ ਤਰ੍ਹਾਂ ਨਾਲ ਮੈਂ ਹੁਣ ਭੀ ਦੇਖਿਆ, ਅਖਬਾਰਾਂ ਵਿਚ ਛਪਿਆ ਕਿ ਰਾਹਤ ਸਮੱਗਰੀ ਦੇ ਭਰੇ ਟਰੱਕ ਗੁਜਰਾਤ ਨੂੰ ਜਾ ਰਹੇ ਹਨ। ਬਾਹਰਲੇ ਦੇਸ਼ਾਂ ਵਿਚੋਂ ਬਹੁਤ ਸਮਾਨ ਆਇਆ ਹੈ ਪਰ ਇਹ ਵੀ ਸੁਣਿਆ ਕਿ ਲੋੜਵੰਦਾਂ ਨੂੰ ਕੋਈ ਚੀਜ਼ ਵੀ ਨਹੀਂ ਮਿਲ ਰਹੀ। ਬਹੁਤ ਸਾਰੀਆਂ ਜਥੇਬੰਦੀਆਂ ਨੇ ਆਪਣੇ ਤੌਰ ਤੇ ਕੋਸ਼ਿਸ਼ ਕੀਤੀ ਕਿ ਲੋੜਵੰਦ ਪੀੜਤਾਂ ਦੀ ਸਹਾਇਤਾ ਕੀਤੀ ਜਾਵੇ। ਮੈਨੂੰ ਵੀ ਖਿਆਲ ਆ ਰਿਹਾ ਸੀ, ਪਰ ਮੈਂ ਆਪਣੇ ਸਰੀਰਕ ਬਲ ਨੂੰ ਵੀ ਨਾਲ ਹੀ ਦੇਖ ਰਿਹਾ ਸੀ। 1993 ਵਿਚ ਇਕ ਕਰੋੜ 25 ਲੱਖ ਰੁਪਏ ਦੀ ਰਾਹਤ ਸਮੱਗਰੀ ਵੰਡੀ ਗਈ ਸੀ ਮੇਰੇ ਲਈ ਇਹ ਇਕ ਬਹੁਤ ਵੱਡੀ ਰਕਮ ਸੀ ਪਰ ਸਾਥੀਆਂ ਦੇ ਸਹਿਯੋਗ ਨਾਲ ਦੋ ਮਹੀਨੇ ਦੇ ਅੰਦਰ ਹੌਲੀ ਹੌਲੀ ਆਉਂਦੀਆਂ ਵਸਤੂਆਂ ਦੀ ਕੀਮਤ ਸਵਾ ਕਰੋੜ ਤਕ ਪਹੁੰਚ ਗਈ।

ਹੁਣ ਵੀ ਮਸਲਾ ਇਸੇ ਤਰ੍ਹਾਂ ਸੀ, ਇਕ ਤਾਂ ਗੁਜਰਾਤ ਬਹੁਤ ਦੂਰ ਸੀ। ਅਸਲੀ ਹਾਲਤ ਦਾ ਪਤਾ ਨਹੀਂ ਸੀ ਲਗ ਰਿਹਾ। ਇਕ ਰੌਲਾ ਗੌਲਾ ਬਹੁਤ ਸੀ ਕਿ ਸਾਰੇ ਸੰਸਾਰ ਵਿਚੋਂ ਚੀਜ਼ਾਂ ਆ ਰਹੀਆਂ ਹਨ, ਐਉਂ ਲਗਦਾ ਸੀ ਕਿ ਜ਼ਿਲਾ ਭੁੱਜ ਵਿਚ ਐਨੀ ਰਾਹਤ ਸਮੱਗਰੀ ਪਹੁੰਚ ਜਾਣੀ ਹੈ ਕਿ ਉਨ੍ਹਾਂ ਤੋਂ ਸਾਂਭੀ ਨਹੀਂ ਜਾਣੀ ਪਰ ਇਹ ਵੀ ਸੁਣਿਆ ਜਾਂਦਾ ਸੀ ਕਿ ਸਮਾਨ ਦੇ ਤਾਂ ਢੇਰ ਲਗ ਗਏ ਪਰ ਪਹੁੰਚੀ ਕਿਸੇ ਤਕ ਵੀ ਨਹੀਂ। ਇਸ ਗੱਲ ਨੇ ਮੈਨੂੰ ਹਿਲਾ ਦਿਤਾ। 1 ਫਰਵਰੀ ਨੂੰ ਸਾਰੇ ਪੰਜਾਬ, ਯੂ.ਪੀ. ਹਿਮਾਚਲ, ਹਰਿਆਣਾ ਵਿਚੋਂ ਆਪਣੇ ਸਹਿਯੋਗੀਆਂ ਨੂੰ ਬੁਲਾ ਕੇ ਮੀਟਿੰਗ ਕੀਤੀ ਗਈ। ਪਰ ਕੁਝ ਕਾਰਨਾਂ ਕਰਕੇ ਉਹ 10 ਫਰਵਰੀ ਤਕ ਮੁਲਤਵੀ ਕਰ ਦਿਤੀ। ਸਾਰੀ ਰਾਤ ਮੈਂ ਜਾਗਦਾ ਰਿਹਾ ਤੇ ਇਸੇ ਉਧੇੜ ਬੁਣ ਵਿਚ ਪਿਆ ਰਿਹਾ ਕਿ 10 ਫਰਵਰੀ ਤਾਂ ਬਹੁਤ ਦੂਰ ਹੈ ਕਿਉਂ ਨਾ ਛੇਤੀ ਤੋਂ ਛੇਤੀ ਸਮਾਨ ਲੈ ਕੇ ਜੋ ਕੁਝ ਸਾਡੇ ਤੋਂ ਬਣੇ ਜਾ ਕੇ ਉਨ੍ਹਾਂ ਦੀ ਮਦਦ ਕਰੀਏ।

4 ਫਰਵਰੀ ਨੂੰ ਹਫਤੇ ਵਾਰੀ ਸਤਿਸੰਗ ਰਤਵਾੜਾ ਸਾਹਿਬ ਹੋ ਰਿਹਾ ਸੀ। 2 ਤੇ 3 ਤਰੀਕ ਨੂੰ ਅਸੀਂ ਟੈਲੀਫੋਨ ਕਰਕੇ ਪਿੰਡਾਂ ਵਿਚੋਂ ਅਨਾਜ ਆਦਿ ਭੇਜਣ ਲਈ ਕਿਹਾ, ਅਸਾਡੇ ਪਾਸ 3 ਫਰਵਰੀ ਦੀ ਸ਼ਾਮ ਨੂੰ 14 ਟਰੱਕ ਪਹੁੰਚ ਗਏ, ਰਤਵਾੜਾ ਸਾਹਿਬ ਡੇਰੇ ਵਿਚੋਂ ਵੀ ਲੰਗਰ ਵਿਚੋਂ ਜਿੰਨਾਂ ਸਾਨੂੰ ਨਜ਼ਰ ਆਇਆ ਉਹ ਸਾਰਾ ਅਨਾਜ ਦੋ ਟਰੱਕਾਂ ਵਿਚ ਭਰ ਲਿਆ, ਵਸਤਰ ਆ ਗਏ, ਸਬਜ਼ੀਆਂ ਅਤੇ ਲੱਕੜਾਂ ਦਾ ਇਕ ਟਰੱਕ ਖਰੀਦ ਲਿਆ। ਸ਼ੁਧ ਪਾਣੀ ਦੀਆਂ ਬੋਤਲਾਂ ਖਰੀਦ ਕੇ ਨਾਲ ਲਈਆਂ ਗਈਆਂ, ਯੂ.ਪੀ. ਤਰਾਈ ਦੇ ਇਲਾਕੇ ਵਿਚ ਵੀ ਟੈਲੀਫੋਨ ਕੀਤਾ ਗਿਆ, ਉਨ੍ਹਾਂ ਨੇ ਕਿਹਾ ਕਿ ਸਾਡੇ ਤਿੰਨ ਟਰੱਕ ਤੁਹਾਨੂੰ ਦਿੱਲੀ ਮਿਲ ਜਾਣਗੇ। ਇਸ ਤਰ੍ਹਾਂ 16 ਟਰੱਕਾਂ ਦਾ ਕਾਫਲਾ 4 ਫਰਵਰੀ ਨੂੰ ਰਤਵਾੜਾ ਸਾਹਿਬ ਤੋਂ ਅਰਦਾਸ ਕਰਨ ਉਪਰੰਤ ਰਵਾਨਾ ਹੋਇਆ, ਤਿੰਨ ਟਰੱਕ ਉਥੋਂ ਨਾਲ ਰਲ ਗਏ। ਤਿੰਨ ਇਸ ਕਰਕੇ ਲਿਖਦੇ ਹਾਂ ਕਿ ਇਕ ਟਰੱਕ ਦੋ ਟਰੱਕਾਂ ਜਿੰਨਾਂ ਵੱਡਾ ਸੀ। 104 ਸਿੰਘ ਇਹ ਰਾਹਤ ਸਮੱਗਰੀ ਆਪ ਵੰਡਣ ਲਈ ਗੁਜਰਾਤ ਨੂੰ ਰਵਾਨਾ ਹੋਏ। ਤਿੰਨ ਜੀਪਾਂ ਸਰਵੇ ਕਰਨ ਲਈ ਨਾਲ ਭੇਜੀਆਂ ਅਤੇ ਇਨ੍ਹਾਂ ਸੇਵਕਾਂ ਵਿਚ ਬਹੁਤ ਹੀ ਲਗਨ ਵਾਲੇ ਅਤੇ ਪੜ੍ਹੇ ਲਿਖੇ ਪ੍ਰੇਮੀ ਸਨ ਜਿਨ੍ਹਾਂ ਨੂੰ ਸਭ ਗੱਲਾਂ ਸਮਝਾ ਦਿਤੀਆਂ ਗਈਆਂ ਕਿ ਕਿਸ ਤਰ੍ਹਾਂ ਨਾਲ ਸਰਵੇ ਕਰਨਾ ਹੈ ਅਤੇ ਪੀੜਤਾਂ ਨੂੰ ਪਰਚੀਆਂ ਦੇਣੀਆਂ ਹਨ। ਉਨ੍ਹਾਂ ਨੂੰ ਘਰੋਂ ਘਰੀ ਲੋੜੀਂਦੀਆਂ ਵਸਤਾਂ ਦੇਣੀਆਂ ਹਨ।

4 ਫਰਵਰੀ ਦੇ ਤੁਰੇ ਹੋਏ ਟਰੱਕ ਲੰਮਾ ਸਫਰ ਤਹਿ ਕਰਕੇ 6 ਫਰਵਰੀ ਨੂੰ ਸ਼ਾਮ ਵੇਲੇ ਭੁੱਜ ਜ਼ਿਲੇ ਦੀ ਰਾਪਰ ਤਹਿਸੀਲ ਵਿਚ ਪਹੁੰਚ ਗਏ। ਮੈਂ ਥੋੜ੍ਹੇ ਥੋੜ੍ਹੇ ਸਮੇਂ ਪਿਛੋਂ ਪੂਰੀ ਖਬਰਦਾਰੀ ਰੱਖ ਰਿਹਾ ਸੀ ਕਿ ਸਾਡੇ ਟਰੱਕ ਕਿਥੇ ਪਹੁੰਚ ਗਏ ਸਨ, ਕੀ ਕਰ ਰਹੇ ਹਨ। ਇਸ ਦਾ ਵੇਰਵਾ ਪੂਰੀ ਤਰ੍ਹਾਂ ਨਾਲ ਭਾਈ ਲਖਬੀਰ ਸਿੰਘ ਜੀ ਨੇ ਆਪਣੀ ਰਿਪੋਰਟ ਵਿਚ ਦਿਤਾ ਹੈ ਜੋ ਇਸੇ ਮੈਗਜ਼ੀਨ ਵਿਚ ਛਪੀ ਹੋਈ ਹੈ।

ਉਨ੍ਹਾਂ ਲੋਕਾਂ ਉਪਰ ਕੀ ਪ੍ਰਭਾਵ ਪਿਆ? ਉਨ੍ਹਾਂ ਵੱਡੇ ਕਰਮਚਾਰੀਆਂ ਦੇ ਉਪਰ ਤੇ ਉਥੋਂ ਦੇ ਲੋਕਾਂ ਉਪਰ ਅਸਾਡੀ ਹਮਦਰਦੀ ਦਾ ਕੀ ਅਸਰ ਹੋਇਆ? ਉਹ ਵੀ ਉਨ੍ਹਾਂ ਨੇ ਆਪਣੇ ਹੱਥਾਂ ਨਾਲ ਲਿਖ ਕੇ ਦਰਜ ਕੀਤਾ ਹੋਇਆ ਹੈ। ਇਸੇ ਮੈਗਜ਼ੀਨ ਵਿਚ ਦਰਜ ਕਰ ਰਹੇ ਹਾਂ। 4 ਫਰਵਰੀ ਤੋਂ ਪਿਛੋਂ ਅਸੀਂ ਹੋਰ ਰਾਹਤ ਸਮੱਗਰੀ ਭੇਜਣ ਵਾਸਤੇ ਜਿਸ ਵਿਚ ਕੰਬਲ, ਚੀਨੀ, ਚਾਹ, ਤੰਬੂ ਆਦਿ ਵਿਸ਼ੇਸ਼ ਤੌਰ ਤੇ ਸਨ ਉਸ ਦੀ ਤਿਆਰੀ ਕਰਨੀ ਆਰੰਭ ਕਰ ਦਿਤੀ। ਮੈਂ ਹਰ ਰੋਜ਼ ਅੰਬਾਲੇ ਜਾਂਦਾ ਰਿਹਾ ਅਤੇ ਤੰਬੂ ਤਿਆਰ ਕਰਾਏ ਅਤੇ ਕਾਫੀ ਵੱਡੀ ਮਾਤਰਾ ਵਿਚ ਨਵੇਂ ਵਧੀਆ ਕੰਬਲ ਖਰੀਦੇ, ਸੰਗਤ ਵਲੋਂ ਵੀ ਬਹੁਤ ਹੀ ਸਹਿਯੋਗ ਮਿਲਿਆ ਅਤੇ ਅਸਾਡੇ 27000 ਦੇ ਕਰੀਬ ਕੰਬਲ ਲੋੜਵੰਦਾਂ ਨੂੰ ਵੰਡੇ ਗਏ ਅਤੇ 3200 ਦੇ ਕਰੀਬ ਸੋਹਣੇ ਤੰਬੂ ਵੰਡੇ ਗਏ। 14 ਤਰੀਕ ਨੂੰ 10 ਟਰੱਕਾਂ ਦਾ ਕਾਫਲਾ ਹੋਰ ਸਮਾਨ ਦੇ ਕੇ ਭੇਜਿਆ ਗਿਆ। 16 ਸੇਵਾਦਾਰ ਹੋਰ ਨਾਲ ਭੇਜੇ ਗਏ।

ਰਾਪਰ ਵਿਚ ਕਾਇਮ ਕੀਤੇ ਹੋਏ ਆਪਣੇ ਹੈਡ ਕੁਆਰਟਰ ਵਿਚੋਂ ਮੈਨੂੰ ਦਿਨ ਵਿਚ ਤਿੰਨ ਚਾਰ ਵਾਰੀ ਰਿਪੋਰਟ ਮਿਲਦੀ ਰਹਿੰਦੀ ਸੀ। ਮੈਂ ਇਥੋਂ ਹਦਾਇਤਾਂ ਭੇਜਦਾ ਰਹਿੰਦਾ ਸਾਂ। ਜਿਸ ਕਾਰਨ ਅਸੀਂ ਉਥੇ ਦੇ ਪੀੜਤਾਂ ਦਾ ਦੁਖ ਤਾਂ ਨਹੀਂ ਦੂਰ ਕਰ ਸਕੇ ਪਰ ਉਨ੍ਹਾਂ ਅੰਦਰ ਪਿਆਰ ਦੀ ਜੋਤ ਜ਼ਰੂਰ ਜਗਾ ਦਿਤੀ ਅਤੇ ਆਪ ਮੁਹਾਰੇ ਉਨ੍ਹਾਂ ਦੇ ਮੁਖ ਤੋਂ ਨਿਕਲ ਰਿਹਾ ਸੀ 'ਜੈ ਗੁਰੂ ਨਾਨਕ ਦੇਵ ਕੀ' ਉਹ ਸਾਡੇ ਵਿਚ ਆ ਕੇ ਹੀ ਪਿਆਰ ਨਾਲ ਘੁਲ ਮਿਲ ਗਏ ਸਨ ਕਿਉਂਕਿ ਅਸੀਂ ਕੋਈ ਵਿਤਕਰਾ ਨਹੀਂ ਸੀ ਕਰ ਰਹੇ। ਸਾਨੂੰ ਸਾਰੀਆਂ ਜਾਤੀਆਂ ਇਕੋ ਨਜ਼ਰ ਆ ਰਹੀਆਂ ਸਨ, ਨਾ ਮੁਸਲਮਾਨ ਨੂੰ ਮੁਸਲਮਾਨ ਜਾਣਦੇ ਸੀ, ਨਾ ਛੋਟੀਆਂ ਜਾਤੀਆਂ ਨੂੰ ਛੋਟੇ ਜਾਣਦੇ ਸੀ, ਨਾ ਵੱਡੀਆਂ ਜਾਤੀਆਂ ਨੂੰ ਖਾਸ ਵਿਸ਼ੇਸ਼ਤਾ ਦਿੰਦੇ ਸੀ, ਅਸੀਂ ਦੇਖਦੇ ਸੀ ਕਿ ਇਕੋ ਪ੍ਰਮੇਸ਼ਰ ਦਾ ਨੂਰ ਸਭ ਵਿਚ ਹੈ, ਇਸ ਵਿਚ ਇਨਸਾਨ ਇਨਸਾਨ ਦਾ ਦੁਖ ਦੂਰ ਕਰਨ ਲਈ ਆਇਆ ਹੈ। ਉਨ੍ਹਾਂ ਉਪਰ ਵੀ ਸਾਡੇ ਅਦ੍ਵੈਤ ਵਰਤਾਰੇ ਦਾ ਅਸਰ ਪਿਆ ਕਿ ਇਹ ਛੋਟੀਆਂ ਜਾਤਾਂ ਦੇ ਜੂਠੇ ਬਰਤਨ ਲੰਗਰ ਵਿਚ ਚੁਕ ਕੇ ਆਪ ਸਾਫ ਕਰਦੇ ਹਨ, ਆਪ ਮਾਂਜਦੇ ਹਨ, ਕਿਸੇ ਕਿਸਮ ਦੀ ਸੂੰਕ

ਸਫਲ ਕਰਨ ਲਈ ਤੁਹਾਨੂੰ ਦਿੰਦੇ। ਅਸੀਂ ਆਪਣੀ ਮਾਇਆ ਉਨ੍ਹਾਂ ਗੁਰਦੁਆਰਿਆਂ ਵਿਚ ਭੇਜ ਦਿਤੀ ਹੈ ਜਿਨ੍ਹਾਂ ਨੇ ਅੱਗੋਂ Red Cross ਨੂੰ ਭੇਜ ਦਿਤੀ ਹੈ। ਉਨ੍ਹਾਂ ਨੇ ਕਿਹਾ ਕਿ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਸਰਕਾਰਾਂ ਦੇ ਹੱਥਾਂ ਵਿਚ ਗਿਆ ਪੈਸਾ ਲੋਕਾਂ ਤਕ ਘਟ ਹੀ ਪਹੁੰਚਦਾ ਹੈ। ਲੋੜ ਤਾਂ ਉਨ੍ਹਾਂ ਨੂੰ ਅੱਜ ਹੈ ਜੇ ਸਮਾਂ ਲੰਘ ਗਿਆ ਫੇਰ ਕੀ ਫਾਇਦਾ। ਜਿਵੇਂ ਕਿ ਬਾਣੀ ਵਿਚ ਵੀ ਫੁਰਮਾਨ ਹੈ –

***ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥***
***ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥***
***ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ॥***
***ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥***
***ਪੰਨਾ – 858***

ਡੁੱਬਣ ਤੋਂ ਬਾਅਦ ਕਿਸ਼ਤੀਆਂ ਆ ਵੀ ਗਈਆਂ ਤਾਂ ਕੀ ਫਾਇਦਾ ਹੁੰਦਾ ਹੈ, ਸੋ ਅਸਾਡਾ ਸਬੰਧ ਆਪਣੇ ਫਰਜ਼ ਨਾਲ ਸੀ, ਪਬਲੀਸਿਟੀ ਨਾਲ ਬਿਲਕੁਲ ਹੀ ਨਹੀਂ ਸੀ। ਇਹ ਇਕ ਅਧੂਰੀ ਖੇਡ ਹੋਇਆ ਕਰਦੀ ਹੈ, ਅਸੀਂ ਤਾਂ ਆਪਣੇ ਮਾਲਕ ਨੂੰ ਰਿਝਾਉਂਦੇ ਸਾਂ ਅਤੇ ਉਸਨੂੰ ਹੀ ਉਨ੍ਹਾਂ ਦੁਖੀ ਲੋਕਾਂ ਵਿਚ ਦੇਖ ਰਹੇ ਸਾਂ ਜਿਨ੍ਹਾਂ ਦੇ ਬੱਚੇ ਕੁਝ ਖਾਣ ਪੀਣ ਤੋਂ ਵਿਲਕਦੇ ਸਨ, ਠੰਢਾਂ ਵਿਚ ਰਾਤਾਂ ਕੱਟ ਰਹੇ ਸਨ, ਉਨ੍ਹਾਂ ਕੋਲ ਕੁਝ ਭੀ ਰਾਤ ਨੂੰ ਉਪਰ ਲੈਣ ਲਈ ਨਹੀਂ ਸੀ, ਨਾ ਹੀ ਕੋਈ ਪੈਸਾ ਸੀ, ਨਾ ਹੀ ਉਪਰ ਲੈਣ ਲਈ ਕੋਈ ਵਸਤਰ ਕੰਬਲ ਆਦਿਕ ਸੀ। ਅਸਾਡੇ ਭੇਜੇ ਹੋਏ ਸੇਵਕ ਸਿਰਫ ਤਿੰਨ ਘੰਟੇ ਰਾਤ ਨੂੰ ਸੌਂਦੇ ਸਨ ਕਿਉਂਕਿ ਮੈਂ ਤੁਰਨ ਵੇਲੇ ਇਹ ਗੱਲ ਕਹੀ ਸੀ ਕਿ ਸਾਡੇ ਲਈ ਪ੍ਰਮੇਸ਼ਰ ਨੰਬਰ ਇਕ ਤੇ ਹੈ। ਉਸ ਦੀ ਯਾਦ ਨੂੰ ਨਹੀਂ ਭੁਲਾਉਣਾ, ਇਸ ਲਈ ਉਹ ਸਾਰੇ ਤਿੰਨ ਵਜੇ ਇਸ਼ਨਾਨ ਕਰਕੇ ਇਕ ਘੰਟਾ ਸਿਮਰਨ ਵਾਲੀ ਟੇਪ ਦੀ ਮਦਦ ਨਾਲ ਸਿਮਰਨ

ਭੂਚਾਲ ਸਮੇਂ ਬਚਾਊ ਸ਼ਹਿਰ ਵਿਚ ਜ਼ਮੀਨ ਵਿਚ ਧੱਸੀ ਹੋਈ ਹੋਟਲ ਦੀ ਬਿਲਡਿੰਗ ਦਾ ਦ੍ਰਿਸ਼।

ਨਹੀਂ ਕਰਦੇ। ਆਪ ਹੀ ਸਾਰਾ ਸਮਾਨ ਉਨ੍ਹਾਂ ਦੇ ਘਰ ਛੱਡ ਕੇ ਆਉਂਦੇ ਹਨ। ਇਸ ਤਰ੍ਹਾਂ ਉਨ੍ਹਾਂ ਦਾ ਗੁਰੂ ਨਾਨਕ ਨਾਮ ਲੇਵਾ ਵਾਲਿਆਂ ਨਾਲ ਪਿਆਰ ਭਰਿਆ ਪੀਡਾ ਸਬੰਧ ਕਾਇਮ ਹੋ ਗਿਆ। ਭਾਵੇਂ ਪਹਿਲਾਂ ਉਨ੍ਹਾਂ ਨੂੰ ਸਿੰਘਾਂ ਦੇ ਪਹਿਨੇ ਸ਼ਸਤਰ ਦੇਖ ਕੇ ਭੁਲੇਖਾ ਪੈ ਗਿਆ ਸੀ ਪਰ ਅਸਾਡੇ ਸੇਵਾਦਾਰਾਂ ਦਾ ਵਰਤ ਵਰਤਾਰਾ ਦੇਖ ਕੇ ਸਮਝ ਗਏ ਕਿ ਇਨ੍ਹਾਂ ਦੇ ਸ਼ਸਤਰ ਸ਼ਸਤਰ ਨਹੀਂ ਹਨ ਇਹ ਤਾਂ ਡਾਕਟਰਾਂ ਦੇ ਹੱਥਾਂ ਦੇ ਨਸ਼ਤਰ ਹਨ, ਭੁਲੇਖੇ ਦੂਰ ਹੋ ਗਏ।

32 ਪਿੰਡਾਂ ਦੇ ਵਿਚ ਜਾ ਕੇ ਫੋਟੋਆਂ, ਵੀਡੀਓ ਫਿਲਮਾਂ ਲਈਆਂ ਗਈਆਂ ਅਤੇ ਅਨੁਮਾਨ ਲਾਏ ਗਏ ਕਿ ਕਿੰਨੀ ਕਿੰਨੀ ਸਮੱਗਰੀ ਦੇ ਕੇ ਇਨ੍ਹਾਂ ਦਾ ਨਿਰਬਾਹ ਹੋ ਸਕਦਾ ਹੈ। ਇਸ ਗੱਲ ਵਿਚ ਅਸੀਂ ਹਰ ਪਿੰਡ ਦੇ ਮੁਖੀਆਂ ਅਤੇ ਪ੍ਰਧਾਨ ਦਾ ਪੂਰਾ ਪੂਰਾ ਸਹਿਯੋਗ ਪ੍ਰਾਪਤ ਕਰਦੇ ਸਾਂ। ਰਾਜਸੀ ਲੋਕਾਂ ਨੂੰ ਅਸੀਂ ਨਾਲ ਰਖਦੇ ਸੀ, ਕੋਈ ਵਿਤਕਰਾ ਵੰਡ ਪ੍ਰਣਾਲੀ ਵਿਚ ਨਹੀਂ ਸੀ ਪੈਣ ਦਿੰਦੇ। ਹਾਂ ਇਕ ਗੱਲ ਦੀ ਘਾਟ ਬਹੁਤ ਰਹੀ ਜਿਸ ਵਲ ਮੈਂ ਬਹੁਤਾ ਧਿਆਨ ਨਹੀਂ ਦਿੰਦਾ। ਉਹ ਇਹ ਹੈ ਕਿ ਅਸੀਂ ਅਖਬਾਰਾਂ ਵਿਚ ਆਪਣੀ ਪਬਲੀਸਿਟੀ ਨਹੀਂ ਸੀ ਕਰਾ ਸਕੇ। ਇਹ ਤਾਂ ਅਖਬਾਰਾਂ ਵਾਲਿਆਂ ਦੀ ਮਰਜ਼ੀ ਹੁੰਦੀ ਹੈ ਕਿ ਕਿਸੇ ਗੱਲ ਨਾਲ ਤਾਂ ਉਹ ਅਖਬਾਰਾਂ ਦੇ ਪੰਨਿਆਂ ਦੇ ਪੰਨੇ ਭਰ ਦਿੰਦੇ ਹਨ, ਕਿਸੇ ਗੱਲ ਨੂੰ ਇਕ ਲਾਇਨ ਵਿਚ ਵੀ ਮੁਕਾ ਦਿੰਦੇ ਹਨ। ਇਹ ਤਾਂ ਮੀਡੀਏ ਦੀ ਗੱਲ ਹੈ। ਸਾਡਾ ਸਬੰਧ ਪ੍ਰਮੇਸ਼ਰ ਦੀ ਖੁਸ਼ੀ ਨਾਲ ਸੀ। ਵਾਹਿਗੁਰੂ ਜੀ ਦੀ ਮਿਹਰ ਨਾਲ ਅਸਾਨੂੰ ਹਰ ਥਾਂ ਤੋਂ ਸਹਾਇਤਾ ਪ੍ਰਾਪਤ ਹੋ ਰਹੀ ਸੀ। ਵਿਦੇਸ਼ਾਂ ਵਿਚ ਜਦੋਂ ਇਸ ਗੱਲ ਦੀ ਖਬਰ ਪਹੁੰਚੀ ਉਸ ਵੇਲੇ ਸਾਡੇ ਸਹਿਯੋਗੀਆਂ ਨੇ ਕਾਫੀ ਅਫਸੋਸ ਕੀਤਾ ਅਤੇ ਉਲਾਂਭਾ ਦਿਤਾ ਕਿ ਸਾਨੂੰ ਪਹਿਲਾਂ ਕਿਉਂ ਨਾ ਦੱਸਿਆ, ਕਿ ਤੁਸੀਂ ਪੀੜਤਾਂ ਦੀ ਸਾਰ ਆਪ ਲੈਣੀ ਹੈ। ਅਸੀਂ ਆਪਣੀ ਮਾਇਆ

ਬਚਾਊ ਸ਼ਹਿਰ ਵਿਚ 6 ਦਿਨਾਂ ਬਾਅਦ ਮਲਬੇ ਵਿਚੋਂ ਕੱਢੇ ਗਏ ਬੱਚੇ ਨੂੰ ਭਾਈ ਲਖਬੀਰ ਸਿੰਘ ਹੌਂਸਲਾ ਤੇ ਪਿਆਰ ਦੇ ਰਹੇ ਹਨ।

ਕਰਦੇ। ਫੇਰ ਆਸਾ ਜੀ ਦੀ ਵਾਰ ਦੇ ਕੀਰਤਨ ਹੁੰਦੇ। ਐਨੇ ਨੂੰ ਲੰਗਰ ਤਿਆਰ ਹੋ ਜਾਂਦਾ, ਛੇ ਵਜੇ ਪ੍ਰਸ਼ਾਦੇ ਛਕ ਕੇ, ਟਰੱਕਾਂ ਨੂੰ ਲੱਦ ਕੇ ਉਨ੍ਹਾਂ ਪਿੰਡਾਂ ਵਿਚ ਚਲੇ ਜਾਂਦੇ ਸਨ ਜਿਥੇ ਪਹਿਲੇ ਦਿਨ ਸਰਵੇ ਕਰਕੇ ਪਰਚੀਆਂ ਦਿਤੀਆਂ ਹੁੰਦੀਆਂ ਸਨ। ਉਥੇ ਵੰਡਦਿਆਂ ਨੂੰ ਕਾਫੀ ਦੇਰ ਹੋ ਜਾਂਦੀ ਸੀ ਭਾਵੇਂ ਇਕ ਘੰਟੇ ਵਿਚ ਸੌ ਘਰਾਂ ਨੂੰ ਰਾਹਤ ਵੰਡ ਦਿੰਦੇ ਸਨ ਪਰ ਤਾਂ ਵੀ ਰਾਤ ਦੇ 10 ਵਜ ਜਾਂਦੇ ਸੀ। ਹੈਡ ਕੁਆਰਟਰ ਸ਼ਾਮ ਨੂੰ ਰਹਿਰਾਸ ਸਾਹਿਬ ਦਾ ਪਾਠ ਹੁੰਦਾ ਅਤੇ ਹਿੰਦੀ ਵਿਚ ਕਥਾ ਹੁੰਦੀ ਸੀ। ਜਿਸ ਦੀ ਅਵਾਜ਼ ਲਾਊਡ ਸਪੀਕਰ ਰਾਹੀਂ ਉਨ੍ਹਾਂ ਪੀੜਤਾਂ ਤਕ ਵੀ ਪਹੁੰਚਦੀ ਸੀ। ਇਹ ਰੂਹਾਨੀ ਪ੍ਰੋਗਰਾਮ ਸਾਡੇ ਪ੍ਰੇਮੀਆਂ ਲਈ ਥਕੇਵੇਂ ਨੂੰ ਦੂਰ ਕਰਨ ਲਈ ਤਾਕਤ ਦਾ ਕੈਪਸੂਲ ਹੁੰਦੇ ਸਨ। ਪੱਲੇਦਾਰਾਂ ਦਾ ਕੰਮ ਵੀ ਇਹ ਸਾਰੇ ਸੇਵਕ ਆਪ ਹੀ ਕਰਦੇ ਸਨ। ਇਕ ਕੁਇੰਟਲ ਦੀ ਬੋਰੀ ਪਿੱਠ ਉਪਰ ਚੁੱਕ ਲੈਂਦੇ ਸਨ। ਉਹ ਕਿਹੜੀ ਤਾਕਤ ਸੀ ਜਿਹੜੀ ਇਨ੍ਹਾਂ ਤੋਂ ਕੰਮ ਲੈ ਰਹੀ ਸੀ? ਕੋਈ ਝੁੰਝਲਾਹਟ ਇਨ੍ਹਾਂ ਦੇ ਮਨ ਵਿਚ ਨਹੀਂ ਸੀ, ਖੁਸ਼ੀ ਸੀ ਅੰਦਰ ਕਿ ਅਸੀਂ ਸੇਵਕਾਂ ਦੇ ਰੂਪ ਵਿਚ ਇਨ੍ਹਾਂ ਦੀ ਸਹਾਇਤਾ ਕਰ ਰਹੇ ਹਾਂ। ਸਾਡੇ ਪ੍ਰੇਮੀ ਸੇਵਾਦਾਰਾਂ ਦੇ ਦਿਲ ਵਿਚ ਕੋਈ ਆਸਾ ਨਹੀਂ ਸੀ ਕਿ ਸਾਡੀ ਕੋਈ ਪ੍ਰਸੰਸਾ ਕਰੇ ਜਾਂ ਸਰਕਾਰ ਵਲੋਂ ਕੋਈ ਪ੍ਰਸੰਸਾ ਮਿਲੇ ਅਤੇ ਕੋਈ ਵੇਖੇ ਕਿ ਇਹ ਕਿੰਨੀ ਸੇਵਾ ਨਿਭਾ ਰਹੇ ਹਨ, ਵੇਖਣ ਵਾਲਾ ਪ੍ਰਭੂ ਤਾਂ ਹਰ ਇਕ ਦੇ ਨਾਲ ਹੀ ਸੀ। ਅਸਲੀ ਗੱਲ ਤਾਂ ਇਹ ਹੁੰਦੀ ਹੈ ਕਿ ਵਾਹਿਗੁਰੂ ਜੀ ਪ੍ਰਸੰਨ ਹੋ ਜਾਣ। ਗੁਰਬਾਣੀ ਵਿਚ ਫੁਰਮਾਨ ਹੈ -

***ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥***
***ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥***
***ਪੰਨਾ - 314***

ਇਸ ਆਸ ਵਿਚ ਸਾਡੇ ਸਿੰਘ ਦ੍ਰਿੜ੍ਹਤਾ ਨਾਲ ਲੱਗੇ ਹੋਏ ਸਨ, ਬਾਹਰਲੇ ਪ੍ਰਦੇਸੀ ਵਸਦੇ ਸਿੰਘਾਂ ਨੇ ਇਕ ਦਮ ਮਾਇਆ ਇਕੱਠੀ ਕੀਤੀ ਅਤੇ ਕੰਬਲ ਅਤੇ ਤੰਬੂ ਖਰੀਦਣ ਲਈ ਮਾਇਆ ਸ਼ੀਘਰ ਸਾਡੇ ਪਾਸ ਭੇਜ ਦਿਤੀ। ਤਕਰੀਬਨ 30 ਹਜ਼ਾਰ ਕੰਬਲ ਅਤੇ 3200 ਤੰਬੂ ਵੰਡੇ ਗਏ। ਪਰ ਅਸਾਡੇ ਬਾਹਰ ਵਾਲੇ ਪ੍ਰਵਾਸੀ ਪ੍ਰੇਮੀਆਂ ਨੂੰ ਇਹ ਸ਼ਿਕਾਇਤ ਹੀ ਰਹੀ ਕਿ ਸਾਨੂੰ ਪਹਿਲਾਂ ਹੀ ਕਿਉਂ ਨਾ ਦੱਸਿਆ, ਅਸੀਂ ਆਪਣਾ ਧਨ ਤੁਹਾਡੇ ਰਾਹੀਂ ਪੀੜਤਾਂ ਤਕ ਪਹੁੰਚਾ ਕੇ ਖੁਸ਼ੀਆਂ ਪ੍ਰਾਪਤ ਕਰਨੀਆਂ ਸਨ। ਇਸ ਗੱਲ ਦਾ ਮੇਰੇ ਕੋਲ ਜਵਾਬ ਨਹੀਂ ਸੀ ਕਿਉਂਕਿ ਮੈਂ ਕਿਸੇ ਨੂੰ ਖੇਚਲ ਦੇਣੀ ਠੀਕ ਨਹੀਂ ਸੀ ਸਮਝਦਾ।

ਅਖੀਰ ਵਿਚ ਰਾਹਤ ਪੀੜਤਾਂ ਨੂੰ ਦਿਤੀਆਂ ਵਸਤਾਂ ਦਾ ਲੇਖਾ ਜੋਖਾ ਕੀਤਾ ਗਿਆ। ਕੀਮਤ ਇਕ ਕਰੋੜ 27 ਲੱਖ ਤਕ ਪਹੁੰਚੀ। ਇਸ ਤੋਂ ਇਲਾਵਾ ਦੱਸਿਆ ਗਿਆ ਕਿ 48 ਟਰੱਕ ਸਮੱਗਰੀ ਇਨ੍ਹਾਂ 32 ਪਿੰਡਾਂ ਵਿਚ ਵੰਡੀ। ਪੰਜਾਬ, ਹਰਿਆਣਾ, ਯੂ.ਪੀ. ਦੇ ਪਿੰਡਾਂ ਨੇ ਜਦੋਂ ਸੁਣਿਆ ਕਿ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਵਾਲੇ ਬਾਬਾ ਜੀ ਲੋੜਵੰਦਾਂ ਦੀ ਸਹਾਇਤਾ ਲਈ ਆਪਣੇ ਬੰਦੇ ਭੇਜ ਕੇ ਰਾਹਤ ਵੰਡ ਰਹੇ ਹਨ ਤਾਂ ਉਨ੍ਹਾਂ ਨੇ ਆਪਣੇ ਟਰੱਕ ਰਤਵਾੜਾ ਸਾਹਿਬ ਭੇਜਣ ਦੀ ਥਾਂ ਸਿੱਧੇ ਰਾਪਰ, ਜ਼ਿਲਾ ਭੁੱਜ ਵਿਚ ਭੇਜ ਦਿਤੇ। ਜਦੋਂ ਅਸੀਂ ਇਸ ਸਮੱਗਰੀ ਦੀ ਕੀਮਤ ਵੀ ਵਿਚ ਹੀ ਗਿਣਦੇ ਹਾਂ ਤਾਂ ਇਹ ਸਹਿਜੇ ਹੀ ਹੋਰ ਵਧ ਜਾਂਦੀ ਹੈ।

ਲੰਗਰ ਵਿਚ 10 ਹਜ਼ਾਰ ਪ੍ਰੇਮੀ ਰੋਜ਼ ਲੰਗਰ ਛਕਦੇ ਸਨ ਕਿਉਂਕਿ ਸਾਡਾ ਕੈਂਪ ਵੱਡੀ ਸੜਕ ਦੇ ਕੰਢੇ ਸੀ, ਇਸ ਲਈ ਸਾਰੇ ਅਫਸਰ ਕਰਮਚਾਰੀ ਵਗੈਰਾ ਲੰਗਰ ਛਕ ਹੀ ਜਾਂਦੇ ਸਨ। ਇਹ ਲੰਗਰ ਦਿਨ ਰਾਤ ਚਲਦਾ ਸੀ। ਸਰਕਾਰ ਵਲੋਂ 16 ਤਰੀਕ ਨੂੰ ਕਿਹਾ ਗਿਆ ਕਿ ਹੁਣ ਤੁਸੀਂ ਲੰਗਰ ਛਕਾਉਣ ਦੀ ਥਾਂ ਤੇ ਜੋ ਵਸਤੂਆਂ ਤੁਹਾਡੇ ਪਾਸ ਪਈਆਂ ਹਨ, ਇਹ ਵੀ ਪਿੰਡਾਂ ਵਿਚ ਵੰਡ ਦਿਓ ਕਿਉਂਕਿ ਵਿਹਲੜ ਲੋਕ ਜੋ ਰਾਜਸਥਾਨ ਦੇ ਮੰਗਤੇ ਸਨ, ਉਹ ਲੰਗਰਾਂ ਵਿਚ ਪ੍ਰਸ਼ਾਦੇ ਛਕਦੇ ਹਨ ਅਤੇ ਟਰੱਕ ਘੇਰ ਕੇ ਉਨ੍ਹਾਂ ਵਿਚੋਂ ਰਾਹਤ ਸਮੱਗਰੀ ਜਬਰੀ ਲਾਹ ਕੇ ਆਪਣੇ ਪਾਸ ਜਮਾਂ ਕਰਦੇ ਹਨ। ਪਰ ਤੁਹਾਡੇ ਲੰਗਰ ਵਿਚੋਂ ਬੜੀ ਅਸਾਨੀ ਨਾਲ ਉਨ੍ਹਾਂ ਨੂੰ ਪ੍ਰਸ਼ਾਦਾ ਮਿਲ ਰਿਹਾ ਹੈ, ਮਜ਼ਦੂਰ ਵੀ ਮਜ਼ਦੂਰੀ ਕਰਨ ਤੋਂ ਕਤਰਾਅ ਰਹੇ ਹਨ ਉਹ ਤਿੰਨ ਟਾਈਮ ਆ ਕੇ ਲੰਗਰ ਛਕ ਜਾਂਦੇ ਹਨ ਅਤੇ ਮਜ਼ਦੂਰੀ ਨਹੀਂ ਕਰ ਰਹੇ। ਇਸ ਕਰਕੇ ਲੇਬਰ ਘੱਟ ਮਿਲ ਰਹੀ ਹੈ। ਪਰ ਅਸੀਂ ਕਿਹਾ ਕਿ ਇਹ ਲੰਗਰ ਜਦੋਂ ਤਕ ਅਸੀਂ ਇਥੇ ਹਾਂ ਉਦੋਂ ਤਕ 24 ਘੰਟੇ ਚਲਣਾ ਹੈ। ਇਹ ਗੁਰੂ ਨਾਨਕ ਜੀ ਦਾ ਲੰਗਰ ਹੈ ਇਸ ਵਿਚ ਇਹ ਨਹੀਂ ਦੇਖਿਆ ਜਾਂਦਾ ਕਿ ਕੌਣ ਛਕ ਗਿਆ। ਸੋ ਉਥੋਂ ਦੇ ਸਰਕਾਰੀ ਕਰਮਚਾਰੀਆਂ ਨੇ ਬਹੁਤ ਸਹਿਯੋਗ ਦਿਤਾ ਕਿਉਂਕਿ ਉਹ ਪੂਰੀ ਤਰ੍ਹਾਂ ਨਾਲ ਸਾਡੇ ਪ੍ਰੋਗਰਾਮ ਨੂੰ ਸਮਝ ਚੁੱਕੇ ਸਨ ਅਤੇ ਕਈ ਵਾਰੀ ਨਾਲ ਭੀ ਚਲੇ ਜਾਂਦੇ ਸਨ।

20 ਫਰਵਰੀ ਤੋਂ ਪਿਛੋਂ ਮੈਂ ਸਾਰੀ ਸਮੱਗਰੀ ਵੰਡਣ ਲਈ ਕਿਹਾ ਕਿ ਸਾਰੀ ਦਿਨ ਰਾਤ ਲਾ ਕੇ ਵੰਡ ਦੇਵੋ। ਅਖੀਰ ਇਹ ਅਵਸਥਾ ਆ ਗਈ ਕਿ ਸਾਡੇ ਸੇਵਾਦਾਰਾਂ ਨੇ ਕਿਹਾ ਕਿ ਪਰਚੀ ਦਿਖਾ ਕੇ ਜਿੰਨੀ ਸਮੱਗਰੀ ਤੁਸੀਂ ਲਿਜਾ ਸਕਦੇ ਹੋਂ, ਲੈ ਜਾਓ। ਵਾਹਿਗੁਰੂ ਜੀ ਨੇ ਐਨੀ ਬਰਕਤ ਪਾਈ ਸੀ ਕਿ ਕੋਈ ਚੀਜ਼ ਥੁੜ੍ਹੀ ਹੀ ਨਹੀਂ, ਵਧਦੀ ਹੀ ਗਈ। ਸਭ ਹੈਰਾਨ ਹੁੰਦੇ ਸਨ ਕਿ ਇਹ ਕੀ ਕੌਤਕ ਹੋ ਰਿਹਾ ਹੈ। ਮੈਨੂੰ ਭਾਈ ਲਖਬੀਰ ਸਿੰਘ ਨੇ ਦੱਸਿਆ ਹੈ ਕਿ ਅਸੀਂ 48 ਟਰੱਕਾਂ ਵਿਚ ਭਰੀ ਸਮੱਗਰੀ 32 ਪਿੰਡਾਂ ਵਿਚ ਵੰਡ ਕੇ ਆਏ ਹਾਂ, ਜਿਹੜੇ ਪਿੰਡ ਸਾਨੂੰ ਸੌਂਪੇ ਗਏ ਸਨ ਉਹ ਵੱਡੇ ਪਿੰਡ ਸਨ, ਇਕ ਪਿੰਡ ਹੀ 1600 ਘਰ ਦਾ ਸੀ, 10,000 ਤੋਂ ਉਪਰ ਅਬਾਦੀ ਸੀ।

ਪ੍ਰਦੇਸ਼ਾਂ ਦੇ ਪ੍ਰੇਮੀ ਬਹੁਤ ਹੀ ਮਦਦ ਕਰ ਰਹੇ ਹਨ ਅਤੇ ਆਪਣਾ ਧਨ ਸਫਲ ਕਰਨ ਲਈ ਭੇਜ ਰਹੇ ਹਨ। ਮੈਂ ਉਨ੍ਹਾਂ ਨੂੰ ਕਿਹਾ ਕਿ ਭਾਵੇਂ ਅਸੀਂ ਵਾਪਸ ਆ ਗਏ ਹਾਂ ਜੋ ਚੀਜ਼ਾਂ ਅਸੀਂ ਮਾਰਕੀਟ ਵਿਚੋਂ ਉਧਾਰੀਆਂ ਖਰੀਦੀਆਂ ਸਨ ਉਨ੍ਹਾਂ ਦੇ

ਬਿਲ ਦੇ ਰਹੇ ਹਾਂ, ਤੁਹਾਡੀ ਕਮਾਈ ਵੀ ਸਫਲੀ ਹੋ ਜਾਵੇਗੀ।

ਇਹ ਹੈ ਇਕ ਦੁਖਾਂਤ ਵਾਰਤਾ ਜਿਸ ਨਾਲ ਤੁਹਾਡੀ ਸਾਰਿਆਂ ਦੀ ਸਾਂਝ ਪੁਆਈ ਹੈ ਪਰ ਇਕ ਸ਼ੰਕਾ ਬਾਰ-ਬਾਰ ਉਠਦਾ ਹੈ ਕਿ ਕੀ ਇਹ ਆਫਤਾਂ ਮਨੁੱਖ ਨੂੰ, ਸਮਾਜ ਨੂੰ, ਦੇਸ਼ ਨੂੰ ਦੰਡ ਦੇ ਕੇ ਸਬਕ ਸਿਖਾਉਣ ਲਈ ਆਉਂਦੀਆਂ ਹਨ ਅਤੇ ਸਾਡੇ ਭਲੇ ਲਈ ਆਉਂਦੀਆਂ ਹਨ ਜਾਂ ਕਰਮ ਦੰਡ ਹੁੰਦਾ ਹੈ ਜਾਂ ਪ੍ਰਮੇਸ਼ਰ ਦੀ ਮਰਜ਼ੀ ਤੋਂ ਬਗੈਰ ਆਪੇ ਹੀ ਆ ਜਾਂਦੀਆਂ ਹਨ? ਇਹ ਪ੍ਰਸ਼ਨ ਹਰ ਇਕ ਦੇ ਮਨ ਵਿਚ ਆਉਂਦਾ ਹੈ। ਇਸ ਦਾ ਸਮਾਧਾਨ ਗੁਰਬਾਣੀ ਵਿਚ ਸਾਫ ਹੈ -

***ਕਹੁ ਨਾਨਕ ਕਰਤੇ ਕੀਆ ਬਾਤਾ***
***ਜੋ ਕਿਛੁ ਕਰਣਾ ਸੁ ਕਰਿ ਰਹਿਆ॥ ਪੰਨਾ - 469***

ਉਸਨੂੰ ਕੋਈ ਕਹਿ ਨਹੀਂ ਸਕਦਾ, ਪੁਛ ਨਹੀਂ ਸਕਦਾ ਕਿ ਇਹ ਕੰਮ ਕਿਉਂ ਕੀਤਾ ਹੈ? ਕਈ ਪ੍ਰੇਮੀ ਭੁੱਲ ਕੇ ਇਹ ਕਹਿ ਦਿੰਦੇ ਹਨ ਕਿ ਗੁਰੂ ਨਾਨਕ ਸਹਿਬ ਨੇ ਏਮਨਾਬਾਦ ਦੇ ਯੁੱਧ ਸਮੇਂ ਵਾਹਿਗੁਰੂ ਜੀ ਨੂੰ ਕਿਹਾ ਕਿ -

***ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥***
***ਪੰਨਾ - 360***

ਇਹ ਗੱਲ ਸਿਧਾਂਤ ਦੇ ਅਨੁਸਾਰ ਨਹੀਂ ਹੈ, ਕਿਉਂਕਿ ਗੁਰਮਤਿ ਦਾ ਢਾਂਚਾ ਸਾਰੇ ਹੀ ਹੁਕਮ ਦੇ ਅਧਾਰ ਉਪਰ ਖੜ੍ਹਾ ਹੈ, ਹੁਕਮੀ ਵਾਹਿਗੁਰੂ ਜੀ ਸਰਬ ਕਲਾ ਸਮਰੱਥ ਹਨ, ਉਹ ਘਟ ਘਟ ਕੇ ਅੰਤਰ ਕੀ ਜਾਨਣ ਵਾਲੇ ਹਨ। ਉਨ੍ਹਾਂ ਦਾ ਹੁਕਮ ਕਿਸੇ ਆਪ ਹੁਦਰੇ ਅਧਾਰ ਤੇ ਨਹੀਂ ਹੈ। ਉਸ ਬਾਰੇ ਅਸੀਂ ਕੁਝ ਕਹਿ ਵੀ ਨਹੀਂ ਸਕਦੇ ਕਿਉਂਕਿ ਅਸੀਂ ਅਲਪੱਗ ਜੀਵ ਵਾਹਿਗੁਰੂ ਦੇ ਹੁਕਮ ਵਿਚ ਆਪਣੇ ਹਿਤ ਨੂੰ ਸਾਮ੍ਹਣੇ ਰਖ ਕੇ ਜੇ ਕੋਈ ਗੱਲ ਕਹੀਏ ਤਾਂ ਉਹ ਅਗਿਆਨਮਈ ਗੱਲ ਹੁੰਦੀ ਹੈ। ਗੁਰੂ ਨਾਨਕ ਜੀ ਦੇਵ ਨੇ ਏਮਨਾਬਾਦ ਦੀ ਤਬਾਹੀ ਦੀ ਜ਼ਿੰਮੇਵਾਰ ਬਾਬਰ ਬਾਦਸ਼ਾਹ ਦੇ ਸਿਰ ਪਾ ਕੇ ਇਹ ਵਾਕ ਕਹੇ। ਸਿੱਖੀ ਦਾ ਤਾਂ ਪ੍ਰਮੁੱਖ ਅਧਾਰ ਪ੍ਰਭੂ ਹੁਕਮ ਨੂੰ ਮਿੱਠਾ ਮੰਨਣਾ ਹੈ। ਲੇਖਕਾਂ ਨੇ ਇਸ ਸਮੱਸਿਆ ਉਪਰ ਬਹੁਤ ਸਾਰੀਆਂ ਸਾਖੀਆਂ ਅੰਕਿਤ ਕੀਤੀਆਂ ਹਨ ਜਿਨ੍ਹਾਂ ਵਿਚ ਇਕ ਉਚ ਦੇ ਪੀਰ ਦੀ ਸਾਖੀ ਆਉਂਦੀ ਹੈ। ਜਦੋਂ ਗੁਰੂ ਨਾਨਕ ਪਾਤਸ਼ਾਹ ਸਿੰਧ ਦਰਿਆ ਦੇ ਕੰਢੇ ਬੈਠੇ ਸਨ ਤਾਂ ਇਕ ਅਵਾਜ਼ ਉਨ੍ਹਾਂ ਦੇ ਮੁਖਾਰਬਿੰਦ ਤੋਂ ਉਚੀ ਬੋਲੀ ਗਈ -

***ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥***
***ਪੰਨਾ - 2***

ਤਾਂ ਪੀਰ ਮਖਦੂਮ ਦੇ ਮੁਰੀਦ ਨੇ ਕੰਠ ਕਰ ਲਈ। ਉਸ ਨੇ ਆਪਣੇ ਪੀਰ ਨੂੰ ਜਾ ਕੇ ਪੁਛਿਆ ਕਿ ਗੁਰਮੁਖ ਕੀ ਹੁੰਦਾ ਹੈ? ਪੀਰ ਨੇ ਕਿਹਾ ਕਿ ਜਿਸ ਨੇ ਇਹ ਗੱਲ ਕਹੀ ਹੈ ਉਸਨੂੰ ਆਪਣੇ ਆਸ਼ਰਮ ਵਿਚ ਲੈ ਆਓ। ਗੁਰੂ ਨਾਨਕ ਪਾਤਸ਼ਾਹ ਬੇਨਤੀ ਮੰਨ ਕੇ ਪੀਰ ਮਖਦੂਮ ਦੇ ਆਸ਼ਰਮ ਵਿਚ ਚਲੇ ਜਾਂਦੇ ਹਨ। ਪੀਰ ਨੇ ਪ੍ਰਸ਼ਨ ਕੀਤਾ? ਮਹਾਰਾਜ ਜੀ ਨੇ ਕਿਹਾ ਕਿ ਜੇ ਤੂੰ ਇਹ ਗੱਲ ਸਮਝਣੀ ਹੈ ਤਾਂ ਹੁਣੇ ਹੀ ਤੂੰ ਕਾਹਬਾ ਸ਼ਰੀਫ ਜਾਹ। ਜਿਥੇ ਜਿਹੜੇ ਜਿੰਦੇ ਦੀ ਚਾਬੀ ਹੁੰਦੀ ਹੈ ਉਥੋਂ ਹੀ ਤਾਲਾ ਖੁਲ੍ਹਦਾ ਹੈ। ਅਸੀਂ ਤੇਰੇ ਆਉਂਦੇ ਤਕ ਇਥੇ ਹੀ ਬੈਠਾਂਗੇ।

ਪੀਰ ਚਲਿਆ ਜਾਂਦਾ ਹੈ। ਰਸਤੇ ਵਿਚ ਜਹਾਜ਼ ਰੁਕਿਆ ਅਤੇ ਪੀਰ ਟਹਿਲਣ ਲਗ ਗਿਆ, ਇਕ ਉਚੀ ਪਹਾੜੀ ਤੇ ਉਸ ਨੇ ਇਕ ਮੀਨਾਰ ਦੇਖਿਆ, ਉਸ ਵਿਚ 20 ਆਸਣ ਲੱਗੇ ਹੋਏ ਸਨ। ਇਸ ਦੇ ਦੇਖਦੇ ਦੇਖਦੇ ਉਥੇ ਗੁਪਤ ਰੂਪ ਵਿਚ 20 ਪੁਰਸ਼ ਆ ਗਏ, ਉਹ ਭਜਨ ਬੰਦਗੀ ਕਰ ਰਹੇ ਸਨ। ਇਹ ਵੀ ਬੈਠ ਗਿਆ। ਰਾਤ ਨੂੰ ਉਨ੍ਹਾਂ ਵੀਹਾਂ ਨੂੰ ਖਾਣਾ ਉਤਰਿਆ। ਇਸਨੂੰ ਵੀ ਖਾਣਾ ਉਤਰਿਆ। ਦੂਸਰੇ ਦਿਨ ਜਹਾਜ਼ ਚਲਿਆ ਗਿਆ ਪਰ ਇਹ ਪੀਰ ਮਖਦੂਮ ਇਥੇ ਹੀ ਰਹਿ ਗਿਆ। ਇਹ ਆਪਣਾ ਮੁਸੱਲਾ (ਆਸਣ) ਪਾਣੀ ਉਪਰ ਰੱਖ ਕੇ ਸਮੁੰਦਰ ਉਤੇ ਐਉਂ ਖੇਲ੍ਹਦਾ ਰਿਹਾ ਜਿਵੇਂ ਧਰਤੀ ਉਪਰ ਚਲੀਦਾ ਹੈ। ਇਹ ਲਹਿਰਾਂ ਉਪਰ ਇਸ ਤਰ੍ਹਾਂ ਬੈਠਾ ਲਗਦਾ ਸੀ ਜਿਵੇਂ ਆਪਾਂ ਧਰਤੀ ਤੇ ਬੈਠਦੇ ਹਾਂ ਕਿਉਂਕਿ ਇਸ ਵਿਚ ਸ਼ਕਤੀ ਸੀ। ਅੱਗੇ ਗਿਆ ਤਾਂ ਇਸ ਨੇ ਦੇਖਿਆ ਕਿ ਇਕ ਜਹਾਜ਼ ਡੁੱਬ ਰਿਹਾ ਹੈ, ਚੀਕ ਚਿਹਾੜਾ ਮਚਿਆ ਹੋਇਆ ਹੈ, ਇਸ ਨੇ ਅੱਲਾਹ ਨੂੰ ਤਾਹਨਾ ਦਿਤਾ ਕਿ ਇਨ੍ਹਾਂ ਗਰੀਬਾਂ ਨੇ ਤੇਰਾ ਕੀ ਵਿਗਾੜਿਆ ਹੈ? ਇਨ੍ਹਾਂ ਨੂੰ ਕਿਉਂ ਡੋਬ ਰਿਹਾ ਹੈਂ ਅਤੇ ਇਸ ਨੇ ਆਪਣੀ ਸ਼ਕਤੀ ਵਰਤਾ ਕੇ ਜਹਾਜ਼ ਡੁਬਣ ਤੋਂ ਰੋਕ ਦਿਤਾ। ਜਦੋਂ ਇਹ ਸ਼ਾਮ ਨੂੰ ਮੀਨਾਰ ਵਿਚ ਆਇਆ ਤਾਂ ਉਨ੍ਹਾਂ 20 ਗੁਪਤ ਰੂਹਾਂ ਵਾਸਤੇ ਪ੍ਰਸ਼ਾਦਾ ਆ ਗਿਆ, ਪਰ ਇਸਨੂੰ ਨਾ ਆਇਆ। ਵੱਡੇ ਮਹਾਂਪੁਰਸ਼ਾਂ ਨੂੰ ਦੱਸਿਆ ਗਿਆ ਕਿ ਇਕ ਬੰਦਾ ਸਾਡੇ ਵਿਚ ਭੁੱਖਾ ਰਹਿ ਗਿਆ ਹੈ। ਉਨ੍ਹਾਂ ਨੇ ਕਿਹਾ ਕਿ ਇਸ ਤੋਂ ਕੋਈ ਭੁੱਲ ਹੋ ਗਈ ਹੋਣੀ ਹੈ, ਸਵੇਰੇ ਹੀ ਅੰਮ੍ਰਿਤ ਵੇਲੇ ਸਾਰੇ ਮਹਾਂਪੁਰਖ ਮੀਨਾਰ ਵਿਚੋਂ ਚਲੇ ਗਏ। ਇਹ ਫੇਰ ਸਮੁੰਦਰ ਵਿਚ ਖੇਲ੍ਹਣ ਲਗ ਗਿਆ। ਕੀ ਦੇਖਦਾ ਹੈ ਕਿ ਸਮੁੰਦਰ ਵਿਚ ਮੀਂਹ ਪੈ ਰਿਹਾ, ਬਾਹਰ ਇਕ ਕਣੀ ਵੀ ਨਹੀਂ ਗਿਰ ਰਹੀ। ਇਸ ਨੇ ਫੇਰ ਆਪਣੀ ਤਾਕਤ ਨਾਲ ਸਮੁੰਦਰ ਵਿਚ ਮੀਂਹ ਬੰਦ ਕਰਾ ਦਿਤਾ ਅਤੇ ਬਾਹਰ ਪਾਉਣਾ ਸ਼ੁਰੂ ਕਰ ਦਿਤਾ ਕਿ ਸਮੁੰਦਰ ਵਿਚ ਮੀਂਹ ਦਾ ਕੀ ਫਾਇਦਾ ਹੈ। ਜਦੋਂ ਇਹ ਸ਼ਾਮ ਨੂੰ ਮੀਨਾਰ ਵਿਚ ਗਿਆ ਤਾਂ ਅੱਜ ਫੇਰ ਕਿਸੇ ਲਈ ਭੀ ਖਾਣਾ ਨਾ ਉਤਰਿਆ। ਵੱਡੇ ਸੰਤਾਂ ਨੇ ਕਿਹਾ ਕਿ ਕੋਈ ਮਨਮੁਖ ਸਾਡੇ ਵਿਚ ਆ ਗਿਆ ਹੋਣਾ ਹੈ ਜਿਸ ਨੇ ਵਾਹਿਗੁਰੂ ਦੀ ਰਜ਼ਾ ਵਿਚ ਦਖਲ ਦਿਤਾ ਹੈ। ਇਸ ਕਰਕੇ ਅੱਜ ਭੋਜਨ ਨਹੀਂ ਉਤਰਿਆ। ਉਹ ਸਾਰੇ ਉਥੋਂ ਚਲੇ ਗਏ।

ਇਸਨੂੰ ਕਿਹਾ ਕਿ ਤੂੰ ਵੀ ਚਲਿਆ ਜਾਹ। ਜਹਾਜ਼ ਜਾ ਚੁੱਕਿਆ ਸੀ। ਇਹ ਆਪਣਾ ਮੁਸੱਲਾ (ਆਸਣ) ਸਮੁੰਦਰ ਤੇ ਵਿਛਾ ਕੇ ਜਾਣ ਲੱਗਿਆ ਤਾਂ ਉਹ ਤੁਰੇ ਹੀ ਨਾ ਤਾਂ ਉਨ੍ਹਾਂ ਗੁਰਮੁਖਾਂ ਨੇ ਕਿਹਾ ਕਿ ਜਿਸ ਨੇ ਤੈਨੂੰ ਭੇਜਿਆ ਹੈ ਉਸ ਪਾਸ ਅਰਦਾਸ ਕਰ। ਇਸ ਨੇ ਇਸੇ ਤਰ੍ਹਾਂ ਕਰਿਆ। ਗੁਰੂ ਨਾਨਕ ਜੀ ਪਾਸ ਅਰਦਾਸ ਕੀਤੀ, ਇਹ ਹੈਰਾਨ ਹੋਇਆ ਹੋਇਆ ਗੁਰੂ

ਨਾਨਕ ਪਾਤਸ਼ਾਹ ਪਾਸ ਪੁਜਿਆ।

ਬੇਨਤੀ ਮੰਨ ਕੇ ਇਸ ਨੇ ਗੁਰੂ ਮਹਾਰਾਜ ਨੂੰ ਪੁੱਛਿਆ ਕਿ ਮੇਰੇ ਨਾਲ ਇਸ ਤਰ੍ਹਾਂ ਕਿਉਂ ਹੋਈ? ਮੈਂ ਕੋਈ ਗਲਤ ਗੱਲ ਤਾਂ ਕਰੀ ਨਹੀਂ। ਜਹਾਜ਼ ਡੁੱਬ ਰਿਹਾ ਸੀ ਤਾਂ ਮੈਂ ਤਾਂ ਮਦਦ ਹੀ ਕੀਤੀ ਹੈ। ਸਮੁੰਦਰ ਵਿਚੋਂ ਮੀਂਹ ਤਾਂ ਹਟਾਇਆ ਸੀ ਕਿ ਸਮੁੰਦਰ ਵਿਚ ਤਾਂ ਲੋੜ ਹੀ ਨਹੀਂ ਸੀ ਮੀਂਹ ਦੀ। ਗੁਰੂ ਨਾਨਕ ਪਾਤਸ਼ਾਹ ਨੇ ਕਿਹਾ ਕਿ ਸਾਰੀ ਸ੍ਰਿਸ਼ਟੀ ਪ੍ਰਮੇਸ਼ਰ ਦੇ ਹੁਕਮ ਵਿਚ ਚਲ ਰਹੀ ਹੈ, ਸਾਰੇ ਪਉਣ, ਪਾਣੀ, ਬੈਸੰਤਰ ਕੋਈ ਚੀਜ਼ ਉਸ ਦੇ ਹੁਕਮ ਤੋਂ ਬਾਹਰ ਨਹੀਂ ਹੈ। ਧਰਤੀ ਆਪਣੇ ਹਿਸਾਬ ਨਾਲ ਘੁੰਮਦੀ ਹੈ ਅਤੇ ਰੁਤਾਂ ਬਣਾਉਂਦੀ ਹੈ। ਕਦੇ ਨੇੜੇ ਹੁੰਦੀ ਹੈ ਗਰਮੀ ਦਾ ਮੌਸਮ ਹੁੰਦਾ ਹੈ, ਜਦੋਂ ਧੁਰੀ ਦੂਰ ਚਲੀ ਜਾਂਦੀ ਹੈ ਤਾਂ ਸਰਦੀ ਹੁੰਦੀ ਹੈ। ਇਸੇ ਤਰ੍ਹਾਂ ਹਵਾ ਹੁਕਮ ਮੁਤਾਬਿਕ ਚਲਦੀ ਹੈ, ਤਾਰੇ ਸਿਤਾਰੇ ਸਾਰੇ ਬ੍ਰਹਿਮੰਡ ਹੁਕਮ ਦੇ ਅਧੀਨ ਚਲਦੇ ਹਨ ਇਹ ਜਹਾਜ਼ ਵੀ ਹੁਕਮ ਵਿਚ ਹੀ ਡੁੱਬ ਰਿਹਾ ਸੀ। ਪੀਰ ਨੇ ਕਿਹਾ ਕਿ ਮਹਾਰਾਜ, ਜਹਾਜ਼ੀ ਰੋ ਪਿੱਟ ਰਹੇ ਸਨ, ਕੀ ਉਨ੍ਹਾਂ ਦੀ ਮਦਦ ਕਰਨਾ ਮੇਰਾ ਫਰਜ਼ ਨਹੀਂ ਸੀ? ਗੁਰੂ ਮਹਾਰਾਜ ਨੇ ਕਿਹਾ, ਪਰ ਪ੍ਰਮੇਸ਼ਰ ਦੀ ਰਜ਼ਾ ਵਿਚ ਦਖਲ ਦੇਣਾ ਮੂਰਖਤਾਈ ਹੁੰਦੀ ਹੈ, ਤੈਨੂੰ ਚਾਹੀਦਾ ਸੀ ਕਿ ਸ਼ਕਤੀ ਦੀ ਥਾਂ ਅਰਦਾਸ ਕਰਦਾ। ਤੇਰੀ ਅਰਦਾਸ ਨੂੰ ਫਲ ਲਗਦਾ ਤਾਂ ਜਹਾਜ਼ ਡੁਬਣੋ ਬਚ ਜਾਂਦਾ। ਤੂੰ ਆਪਣੀ ਸ਼ਕਤੀ ਦਿਖਾਈ ਤਾਂ ਪ੍ਰਮੇਸ਼ਰ ਤੋਂ ਬੇਮੁਖ ਹੋ ਗਿਆ। ਉਸਨੂੰ ਤੂੰ ਭੁਲਿਆ ਜਾਣਿਆ ਅਤੇ ਆਪਣੀ ਮਤ ਤੈਂ ਉਚੀ ਜਾਣੀ। ਜਿਥੇ ਸਮੁੰਦਰ ਵਿਚ ਬਾਰਿਸ਼ ਹੋ ਰਹੀ ਸੀ ਉਹ ਪਾਣੀ ਨਮਕੀਨ ਹੈ, ਉਸ ਦੇ ਜੀਵ ਮਿੱਠਾ ਪਾਣੀ ਪੀਣਾ ਚਾਹੁੰਦੇ ਸਨ ਤੇ ਤੂੰ ਬਾਰਸ਼ ਬੰਦ ਕਰਾ ਦਿਤੀ।

ਸੋ ਇਹ ਇਕ ਸਾਖੀ ਹੈ, ਇਸ ਉਪਰ ਵਿਚਾਰ ਕਰਨੀ ਪੈਂਦੀ ਹੈ। ਉਹ ਇਹ ਹੈ ਕਿ ਸਜ਼ਾਵਾਂ ਜੀਵਾਂ ਦੇ ਕਰਮਾਂ ਕਰਕੇ ਮਿਲਦੀਆਂ ਹਨ ਜਾਂ ਇਸ ਵਿਚ ਦੂਜੇ ਵੀ ਅੜਿੱਕੇ ਆ ਜਾਂਦੇ ਹਨ। ਸਿਆਣਿਆਂ ਦਾ ਤਾਂ ਇਹ ਮਤ ਹੈ ਕਿ ਅਨਾਜ ਨਾਲ ਘੁਣ ਵੀ ਪਿਸ ਜਾਂਦਾ ਹੈ।

ਐਸੀ ਇਕ ਸਾਖੀ ਈਸਾ ਜੀ ਦੇ ਜੀਵਨ ਵਿਚ ਆਉਂਦੀ ਹੈ ਕਿ ਆਪ ਭਜਨ ਕਰ ਰਹੇ ਸਨ, ਆਪ ਨੇ ਇਕ ਦ੍ਰਿਸ਼ ਦੇਖਿਆ ਕਿ ਮਿਸਰ ਦਾ ਇਕ ਸ਼ਹਿਰ ਗਰਕ ਹੋ ਰਿਹਾ ਹੈ। ਉਥੇ 4600 ਈਸਾਈ ਸਨ, ਈਸਾ ਜੀ ਨੇ ਦੁਆ ਕਰਕੇ ਕਿਹਾ ਕਿ ਹੇ ਪ੍ਰਭੂ! ਇਨ੍ਹਾਂ ਈਸਾਈਆਂ ਦੀ ਰਖਸ਼ਾ ਕਰੋ ਅਤੇ ਇਨ੍ਹਾਂ ਨੂੰ ਗਰਕ ਹੋਣ ਤੋਂ ਬਚਾ ਲਓ। ਦੂਸਰੇ ਦਿਨ ਫੇਰ ਪ੍ਰਾਥਨਾ ਕਰੀ ਕੋਈ ਉਤਰ ਨਾ ਮਿਲਿਆ। ਤੀਸਰੇ ਦਿਨ ਸ਼ਹਿਰ ਗਰਕ ਹੋ ਗਿਆ। ਈਸਾਈ ਵੀ ਵਿਚੇ ਗਰਕ ਹੋ ਗਏ। ਈਸਾ ਜੀ ਨੇ ਬੇਨਤੀ ਕਰੀ ਕਿ ਹੇ ਪ੍ਰਭੂ! ਇਹ ਤਾਂ ਤੇਰੀ ਭਗਤੀ ਕਰਨ ਵਾਲੇ ਸਨ। ਅਕਾਸ਼ਬਾਣੀ ਹੋਈ ਕਿ ਇਨ੍ਹਾਂ ਦੀ ਬੁਰਿਆਈ ਨਾਲ ਸਹਿਮਤੀ ਸੀ। ਈਸਾ ਜੀ ਨੇ ਕਿਹਾ ਇਹ ਬਹੁਤ ਕਮਜ਼ੋਰ ਸਨ ਇਹ ਕੋਈ ਸਹਿਯੋਗ ਨਹੀਂ ਪਾ ਸਕਦੇ ਸਨ। ਫੇਰ ਅਕਾਸ਼ਬਾਣੀ ਹੋਈ, ਪਰ ਇਨ੍ਹਾਂ ਨੇ ਅਸਿਹਮਤੀ ਦਾ ਕੋਈ ਪ੍ਰਗਟਾਵਾ ਨਹੀਂ ਕੀਤਾ ਇਸ ਕਰਕੇ ਇਹ ਵੀ ਇਨ੍ਹਾਂ ਨਾਸਤਕ ਲੋਕਾਂ ਨਾਲ ਹੀ ਸਜ਼ਾ ਭੁਗਤ ਰਹੇ ਹਨ।

ਇਹ ਕਾਰਨ ਵੀ ਸਾਨੂੰ ਸੰਤੁਸ਼ਟ ਨਹੀਂ ਕਰਦੇ ਕਿਉਂਕਿ ਇਸ ਉਪਰ ਵੀ ਤਰਕ ਉਠਦੀ ਹੈ। ਫੇਰ ਕੀ ਸਮਝਿਆ ਜਾਵੇ? ਉਹ ਇਹ ਹੈ ਕਿ ਵਾਹਿਗੁਰੂ ਜੀ ਸਰਬ ਕਲਾ ਸਮਰੱਥ ਹਨ, ਇਕ ਤੋਂ ਅਨੇਕ ਰੂਪ ਧਾਰ ਕੇ ਆਪਣਾ ਖੇਲ੍ਹ ਖੇਲ੍ਹ ਰਹੇ ਹਨ ਅਤੇ ਨਿਯਮਾਂ ਦੇ ਅਨੁਸਾਰ ਦੰਡ ਵੀ ਮਿਲਦਾ ਹੈ, ਵਡਿਆਈ ਵੀ ਮਿਲਦੀ ਹੈ। ਉਨ੍ਹਾਂ ਦੀ ਅਪਾਰ ਖੇਡ ਵਿਚ ਅਸੀਂ ਕੋਈ ਰਾਇ ਕਾਇਮ ਨਹੀਂ ਕਰ ਸਕਦੇ, ਅਸੀਂ ਉਨ੍ਹਾਂ ਦੀ ਰਜ਼ਾਅ ਹੀ ਮੰਨ ਸਕਦੇ ਹਾਂ। ਫੁਰਮਾਨ ਹੈ -

***ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ॥***
***ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ॥ ਪੰਨਾ - 421***

ਹੁਕਮ ਹੈ -

***ਸਭੁ ਕਿਛੁ ਹੁਕਮੇ ਆਵਦਾ ਸਭੁ ਕਿਛੁ ਹੁਕਮੇ ਜਾਇ॥***
***ਜੇ ਕੋ ਮੂਰਖੁ ਆਪਹੁ ਜਾਣੈ ਅੰਧਾ ਅੰਧੁ ਕਮਾਇ॥***
***ਪੰਨਾ - 556***

***ਹੁਕਮੀ ਸਾਜੇ ਹੁਕਮੀ ਢਾਹੇ ਏਕ ਚਸੇ ਮਹਿ ਲਖ॥***
***ਸਭੁ ਕੋ ਨਥੈ ਨਥਿਆ ਬਖਸੇ ਤੋੜੇ ਨਥ॥ ਪੰਨਾ - 1289***

***ਪਾਤਾਲ ਪੁਰੀਆ ਲੋਅ ਆਕਾਰਾ॥***
***ਤਿਸੁ ਵਿਚਿ ਵਰਤੈ ਹੁਕਮੁ ਕਰਾਰਾ॥***
***ਹੁਕਮੇ ਸਾਜੇ ਹੁਕਮੇ ਢਾਹੇ ਹੁਕਮੇ ਮੇਲਿ ਮਿਲਾਇਦਾ॥***
***ਪੰਨਾ - 1060***

ਇਹ ਵਾਹਿਗੁਰੂ ਜੀ ਹੀ ਜਾਣਦੇ ਹਨ ਕਿ ਘਟਨਾਵਾਂ ਜਦੋਂ ਵਰਤਦੀਆਂ ਹਨ ਕਿਸਨੂੰ ਸਜ਼ਾ ਮਿਲਦੀ ਹੈ> ਜਿਸਨੂੰ ਉਸ ਨੇ ਬਚਾਉਣਾ ਹੁੰਦਾ ਹੈ ਉਹ ਵੀ ਗੱਲਾਂ ਹੈਰਾਨਜਨਕ ਸਨ। ਜਦੋਂ ਸਾਡੇ ਸਿੰਘ ਸਰਵੇ ਕਰ ਰਹੇ ਸਨ ਤਾਂ ਇਕ ਬੱਚੇ ਨਾਲ ਮੁਲਾਕਾਤ ਹੋਈ। ਉਸ ਬੱਚੇ ਨੇ ਕਿਹਾ ਕਿ ਮੈਂ ਇਕ ਹਫਤਾ ਭਰ ਮਲਬੇ ਦੇ ਹੇਠਾਂ ਪਿਆ ਰਿਹਾ ਅਤੇ ਇਕ ਹਫਤੇ ਪਿਛੋਂ ਮੈਨੂੰ ਕੱਢਿਆ ਗਿਆ। (ਉਸ ਦੀ ਤਸਵੀਰ ਭੀ ਇਸੇ ਮੈਗਜ਼ੀਨ ਵਿਚ ਵਿਖਾਈ ਹੋਈ ਹੈ) ਮੇਰੇ ਸਾਰੇ ਰਿਸ਼ਤੇਦਾਰ ਮਰ ਚੁੱਕੇ ਹਨ ਇਸ ਤਰ੍ਹਾਂ ਬਹੁਤ ਅਜੀਬ ਘਟਨਾਵਾਂ ਹੋਈਆਂ ਜਿਨ੍ਹਾਂ ਵਿਚ ਕਈ ਬਚ ਗਏ। ਅਸਾਡਾ ਤਾਂ ਫਰਜ਼ ਬਣਦਾ ਹੈ ਕਿ ਜੋ ਕੁਝ ਵਾਹਿਗੁਰੂ ਜੀ ਕਰਦੇ ਹਨ, ਉਸ ਵਿਚ ਦਖਲ ਦੇਣ ਦੀ ਜਾਂ, ਦੋਸ਼ ਕੱਢਣ ਦੀ ਥਾਂ ਅਰਦਾਸ ਕੀਤੀ ਜਾਵੇ। ਜੋ ਬਚ ਗਏ ਹਨ ਉਨ੍ਹਾਂ ਦੀ ਮਦਦ ਕੀਤੀ ਜਾਵੇ, ਸੰਭਾਲ ਕੀਤੀ ਜਾਵੇ, ਇਹੀ ਸਾਡੇ ਫਰਜ਼ ਹੈ। ਬਾਕੀ ਤਾਂ ਪ੍ਰਮੇਸ਼ਰ ਦਾ ਭਾਣਾ ਹੈ ਜੋ ਕੁਝ ਹੋ ਰਿਹਾ ਹੈ, ਹੋ ਹੀ ਰਿਹਾ ਹੈ।

ਗੁਜਰਾਤ ਦੇ ਪਿੰਡਾਂ ਦਾ ਵਾਹ ਕਦੇ ਸਿੰਘਾਂ ਨਾਲ ਨਹੀਂ ਸੀ ਪਿਆ। ਇਸ ਦੁਖਾਂਤ ਸਮੇਂ ਉਨ੍ਹਾਂ ਅਸਾਡੇ ਹਿਰਦੇ ਵਿਚ

ਉਠ ਰਹੀ ਪ੍ਰੇਮ ਤਰੰਗ ਦੀ ਝਰਨ੍ਹਾਟ ਮਹਿਸੂਸ ਕੀਤੀ, ਉਹ ਅਸਾਡੇ ਨਾਲ ਐਨਾ ਘੁਲ ਮਿਲ ਗਏ ਕਿ ਉਹ ਅਸਾਡੇ ਨਾਲ ਮਿਲ ਕੇ ਰਾਹਤਕਾਰੀ ਦੀ ਸੇਵਾ ਨਿਭਾਉਣ ਲਗ ਪਏ। ਉਥੋਂ ਦੀਆਂ ਬੀਬੀਆਂ ਜਾਤਾਂ ਪਾਤਾਂ ਦੀ ਦਲਦਲ ਵਿਚੋਂ ਉਚਾ ਉਠ ਕੇ ਸੰਗਤ ਦੇ ਲੰਗਰ ਵਿਚ ਜੂਠੇ ਬਰਤਨ ਮਾਂਜਣ ਵਿਚ ਸਹਿਯੋਗ ਦੇਣ ਲਗ ਪਈਆਂ। ਉਹ ਸਚਮੁੱਚ ਹੀ ਅਸਾਡੇ ਨਾਲ ਪਿਆਰ ਵਿਚ ਘੁਲ ਮਿਲ ਗਏ। ਜਦੋਂ ਅਸੀਂ 20 ਦਿਨ ਦੀ ਸੇਵਾ ਨਿਭਾਅ ਕੇ, ਆਪਣਾ ਹੈਡਕੁਆਰਟਰ ਬੰਦ ਕਰਕੇ ਟਰੱਕਾਂ, ਜੀਪਾਂ ਵਿਚ ਚੱਲੇ ਤਾਂ ਉਨ੍ਹਾਂ ਦੇ ਦਿਲ ਦੀ ਧੜਕਣ ਮਹਿਸੂਸ ਕੀਤੀ। ਉਹ ਵਿਦਾਇਗੀ ਤਾਂ ਹੱਥ ਬੰਨ੍ਹ ਕੇ ਦੇ ਰਹੇ ਸਨ ਪਰ ਉਨ੍ਹਾਂ ਦੇ ਨੇਤਰ ਸੇਜਲ ਸਨ, ਕਈਆਂ ਦੀਆਂ ਅੱਖਾਂ ਵਿਚ ਵਗ ਰਹੇ ਹੰਝੂ ਪ੍ਰਤੱਖ ਦਿਸ ਰਹੇ ਸਨ, ਕਈ ਕਹਿ ਰਹੇ ਸਨ, ਕੀ ਫੇਰ ਭੀ ਤੁਹਾਡਾ ਮੇਲ ਹੋਵੇਗਾ, ਕਈਆਂ ਨੇ ਕਾਮਨਾ ਕੀਤੀ ਕਿ ਅਸੀਂ ਰਤਵਾੜਾ ਸਾਹਿਬ ਦੇ ਵਾਰਸ਼ਿਕ ਸਮਾਗਮ ਸਮੇਂ ਦਰਸ਼ਨ ਕਰਨ ਦੀ ਆਸ ਰਖਦੇ ਹਾਂ। ਇਹ ਆਪਮੁਹਾਰੇ ਗੁਰੂ ਨਾਨਕ ਦੇਵ ਜੀ ਦੀ ਜੈ ਬੁਲਾ ਰਹੇ ਸਨ। ਅਸੀਂ ਉਥੋਂ ਵਾਪਸ ਆ ਰਹੇ ਸਾਂ ਪਰ ਉਨ੍ਹਾਂ ਪੀੜਤਾਂ ਦੀਆਂ ਬੇਵਸ ਸ਼ਕਲਾਂ ਅਸਾਡੇ ਤਨ ਮਨ ਵਿਚ ਸਮਾਅ ਗਈਆਂ ਸਨ। ਅਸੀਂ ਸਵਾਰੀਆਂ ਤੇ ਚਲ ਰਹੇ ਦੂਰ ਤੀਕਰ ਉਨ੍ਹਾਂ ਦੇ ਹਿਰਦੇ ਵਿਚ ਉਠ ਰਹੀਆਂ ਪ੍ਰੇਮ ਤਰੰਗਾਂ ਦੇ ਤੁਣਕੇ ਮਹਿਸੂਸ ਕਰ ਰਹੇ ਸਾਂ।

ਇਹ ਸੀ ਇਕ ਪੀੜ ਦੀ ਗੰਢ ਦੂਰ ਦੇ ਦੁਖੀਆਂ ਨਾਲ ਪਈ ਪ੍ਰੀਤ ਸਾਂਝ। ਅਸਾਡੇ ਹਿਰਦੇ 'ਚੋਂ ਅਰਦਾਸ ਉਠਦੀ ਹੈ, ਕਾਸ਼ ਅਸੀਂ ਐਨੇ ਅਮੀਰ, ਧਨੀ ਲੋਕ ਹੁੰਦੇ ਕਿ ਸਾਰੇ ਜ਼ਿਲੇ ਦੇ ਪੀੜਤਾਂ ਦਾ ਦੁਖ ਕਿਸੇ ਹਦ ਤਕ ਦੂਰ ਕਰ ਸਕਦੇ। ਕੀ ਕੀਤਾ ਜਾਵੇ ਜੋ ਮਲਬੇ ਦੇ ਟਿਬਿਆਂ ਹੇਠ ਦਬ ਕੇ ਦਮ ਤੋੜ ਗਏ, ਉਨ੍ਹਾਂ ਨੂੰ ਕਿਵੇਂ ਬਚਾਇਆ ਜਾਂਦਾ। ਉਥੇ ਵੇਖਣ ਵਿਚ ਆਇਆ ਉਨ੍ਹਾਂ ਮ੍ਰਿਤਕਾਂ ਦੇ ਪਾਲਤੂ ਕੁੱਤੇ ਢੇਰਾਂ ਤੇ ਆਉਂਦੇ ਹਨ ਅਤੇ ਭੌਂਕ ਭੌਂਕ ਕੇ ਆਪਣੇ ਮਾਲਕਾਂ ਨੂੰ ਬੁਲਾ ਰਹੇ ਹਨ, ਜਦੋਂ ਅਸਾਡੇ ਸਿੰਘ ਸਰਵੇ ਕਰ ਰਹੇ ਸਨ ਤਾਂ ਪਿਛੇ ਪਿਛੇ ਚਲ ਰਹੇ ਐਉਂ ਪ੍ਰਤੀਤ ਦਿੰਦੇ ਸਨ ਜਿਵੇਂ ਇਹ ਕਹਿ ਰਹੇ ਹੋਣ ਕਿ ਅਸਾਡੇ ਮਾਲਕਾਂ ਨੂੰ ਮਲਬੇ ਹੇਠੋਂ ਜ਼ਰੂਰ ਕੱਢ ਲਵੋ। ਇਕ ਛੋਟੀ ਲੜਕੀ ਵੇਖੀ ਜੋ ਹਰ ਰੋਜ਼ ਇਕ ਫਹਿ ਫੇਰੀ ਹੋਏ ਘਰ ਪਾਸ ਆਉਂਦੀ ਹੈ ਅਤੇ ਕਹਿੰਦੀ ਹੈ ਮੇਰੇ ਦੋ ਵੀਰ ਸਨ ਇਕ ਤਾਂ ਇਥੋਂ ਮਿਲ ਗਿਆ ਹੈ, ਦੂਜਾ ਇਥੇ ਹੀ ਹੈ ਉਸਨੂੰ ਕੱਢ ਲਵੋ। ਮਾਸੂਮ ਦੀ ਭਾਵਨਾ ਨੂੰ ਕੌਣ ਸਮਝੇ, ਕੌਣ ਉਸ ਦਾ ਦੁੱਖ ਦੂਰ ਕਰੇ!

ਹੁਣ ਤਾਂ ਇਕੋ ਅਰਦਾਸ ਹੀ ਹੈ ਸਾਡੇ ਪਾਸ ਕਿ ਹੇ ਵਾਹਿਗੁਰੂ ਜੀ! ਜੋ ਤੇਰੇ ਹੁਕਮ ਵਿਚ ਤੇਰੀ ਦਰਗਾਹ ਵਿਚ ਨਿਵਾਸ ਪਾ ਗਏ ਹਨ ਉਨ੍ਹਾਂ ਦਾ ਭੀ ਭਲਾ ਕਰੀਂ ਅਤੇ ਜੋ ਇਸ ਦੁਨੀਆਂ ਵਿਚ ਰਹਿ ਕੇ ਵਿਛੋੜੇ ਦਾ ਦੁੱਖ ਝੱਲ ਰਹੇ ਹਨ ਉਨ੍ਹਾਂ ਘੁੱਪ ਹਨ੍ਹੇਰੇ ਹਿਰਦਿਆਂ ਵਿਚ ਆਪਣੇ ਗਿਆਨ ਦਾ ਪ੍ਰਕਾਸ਼ ਬਖਸ਼ ਦੇ। ਹੇ ਵਾਹਿਗੁਰੂ ਜੀ! ਅਸਾਡੀ ਅਰਦਾਸ ਜ਼ਰੂਰ ਸੁਣੋ।

***ਨਾਨਕ ਨਾਮ ਚੜ੍ਹਦੀ ਕਲਾ***
***ਤੇਰੇ ਭਾਣੇ ਸਰਬੱਤ ਦਾ ਭਲਾ।***

**L L L L L L**

(ਪੰਨਾ 18 ਦੀ ਬਾਕੀ)

ਸਿੰਘ ਜੀ ਦੀ ਯਾਦ ਵਿਲੂੰਧਰਦੀ ਰਹਿੰਦੀ ਸੀ। ਤਾਂ ਤੇ ਬਹੁਤ ਕਰਕੇ ਉਤ ਵਲ ਧਾਵਨੋਂ ਸੰਕੋਚ ਹੀ ਰਹਿੰਦੀ ਸੀ। ਅਸੀਂ ਬੜੀ ਹੀ ਪ੍ਰੀਤੀ-ਪ੍ਰੇਰਨਾ ਸਹਿਤ ਨਿਮਰੀਭੂਤ ਹੋਇ ਕੇ ਨਿਆਣਾ ਜੀ ਨੂੰ ਉਕਸਾਰਿਆ ਕਿ ਆਪਣੀ ਬਿਰਹੋਂ-ਸਮਾਧ ਖੋਲ੍ਹ ਕੇ ਸੰਗਤਾਂ ਦੇ ਬੁਲਾਵਿਆਂ ਸੱਦਿਆਂ ਉਤੇ, ਕੀਰਤਨ ਕਰਨ ਆਇਆ ਜਾਇਆ ਕਰੋ। ਨਿਆਣਾ ਜੀ ਬੜੇ ਮਿਰਦਲ ਤੇ ਸੀਤਲ ਸੁਭਾਅ ਦੇ ਸਨ। ਅਸਾਡੀ ਬਿਨੈ-ਜੋਦੜੀ ਨੂੰ ਮੰਨ ਕੇ ਉਹਨਾਂ ਫੇਰ ਪਟਿਆਲਾ ਛਾਉਣੀ ਅਤੇ ਪਟਿਆਲਾ ਸ਼ਹਿਰ ਦੇ ਨਿਕਟ ਸਤਿਸੰਗ-ਕੀਰਤਨ-ਸਮਾਗਮਾਂ ਉਤੇ ਸਦੇ ਬੁਲਾਏ ਚਲੇ ਜਾਣਾ ਅਰੰਭ ਕੀਤਾ। ਦੂਰ ਨੇੜੇ ਸਾਰੇ ਸਤਸੰਗ-ਮੰਡਲਾਂ ਵਿਚ ਇਸ ਵੀਰ ਨਿਆਣਾ ਜੀ ਦੀ ਅਨੂਠੀ ਸਤਿਸੰਗ-ਬਿਰਤੀ ਦੀ ਧਾਕ ਪੈ ਗਈ। ਜਦੋਂ ਭੀ ਨਿਆਣਾ ਜੀ ਨੂੰ ਅੰਦਰੋਂ ਹਾਕ ਪੈਣੀ, ਤਾਂ ਹੁਬ ਹੁਬਾ ਕੇ ਅਸਾਡੇ ਪਾਸ ਨਾਰੰਗਵਾਲ ਚਲੇ ਆਉਣਾ ਤੇ ਘੰਟਿਆਂ ਬਧੀ ਸਤਿਸੰਗ ਬਿਲਾਸ, ਅਮਰ-ਹੁਲਾਸ ਕਰ ਕੇ ਵਾਪਸ ਮੁੜ ਜਾਵਣਾ, ਕਿਉਂਕਿ ਸਰਕਾਰੀ ਡਿਊਟੀ ਦੇ ਬੜੇ ਹੀ ਪਾਬੰਦ ਸਨ।

ਨਿਆਣਾ ਜੀ ਦੀ ਇਆਣੀ ਅਵਸਥਾ ਆਯੂ ਅਜੇ ਸਿਆਣੀ ਉਮਰਾਂ ਦੇ ਯੁਵਕਾਂ ਵਿਚ ਪ੍ਰਵੇਸ਼ ਨਹੀਂ ਹੋਈ ਸੀ ਕਿ ਭਾਣੇ ਅੰਦਰ ਨਿਆਣਾ ਜੀ ਦੇ ਅਕਾਲ ਚਲਾਣੇ ਦੇ ਦਿਨ ਨੇੜੇ ਆ ਢੁਕੇ। ਚਲਾਣਾ ਕਰਨ ਤੋਂ ਪਹਿਲਾਂ ਅਕਸਰ ਅਨੇਕਾਂ ਵਾਰ "ਚਲਣ ਜਾਨਿ ਜੁਗਤਿ ਮਿਹਮਾਣਾ" ਦੇ ਇਸ਼ਾਰੇ ਵਾਲੀਆਂ ਹੀ ਗੱਲਾਂ ਕਰਦੇ ਰਹਿੰਦੇ ਸਨ। ਚਲਣ ਜਾਣ ਦਾ ਬਹਾਨਾ ਲੈ ਕੇ ਮਿਆਦੀ ਬੁਖਾਰ ਉਨ੍ਹਾਂ ਨੂੰ ਆ ਚੰਮੜਿਆ। ਡਾਕਟਰ ਹਕੀਮ ਲੋਗ ਦਾਰੂ ਦਵਾਈ ਕਰਨ ਕਰਾਵਣ ਲਈ ਬੜਾ ਹੀ ਜ਼ੋਰ ਲਾ ਥਕੇ, ਪਰ ਨਿਆਣਾ ਜੀ ਨੇ ਇਕ ਨ ਮੰਨੀ ਕਿ ਹੁਣ ਉਠ ਚਲਣ ਦਾ ਹੁਕਮ ਹੈ। ਜਿਉਂ ਜਿਉਂ ਜ਼ੋਰਦਾਰ ਬੁਖਾਰ ਸੇਵਾ ਕਰੇ, ਤਿਉਂ ਤਿਉਂ ਹੋਰ ਜ਼ੋਰੋ ਜ਼ੋਰ ਇਨ੍ਹਾਂ ਦਾ ਨਾਮ ਅਭਿਆਸ ਖੰਡਾ ਖੜਕੇ। ਵੇਖਣ ਵਾਲੇ ਹੈਰਾਨ ਪ੍ਰੇਸ਼ਾਨ ਸਨ। ਓੜਕ ਨਾਮ ਦਾ ਖੰਡਾ ਖੜਕਾਉਂਦੇ ਹੋਏ ਹੀ ਸੁਖਾਲੇ ਸਵਾਸੀਂ ਪਰਲੋਕ ਨੂੰ ਪਧਾਰ ਗਏ। ਇਹ ਖਬਰ ਸੁਣ ਕੇ ਨਿਆਣਾ ਜੀ ਦੇ ਸਮੂਹ ਹਮਦਰਦੀ ਜਨ ਨਾਰੰਗਵਾਲ ਆ ਜੁੜੇ। ਸਭ ਨੇ ਜੁੜ ਮਿਲ ਕੇ ਨਿਆਣਾ ਜੀ ਦੇ ਨਮਿਤ ਖਾਸੁਲ ਖਾਸ ਅਖੰਡ ਪਾਠ ਤੇ ਅਖੰਡ ਕੀਰਤਨ ਕੀਤਾ ਤੇ ਸਭ ਨੇ ਰਸਾਇਣ ਅਮਿਉ ਰਸ ਪੀਤਾ। ਦਰਦ ਸਨੇਹ ਜਾਨੀ ਦੇ ਬਿਰਹੋਂ ਵੈਰਾਗ ਰੂਪ ਬਾਣੀ ਦੇ ਘੁਟ ਸਾਰੇ ਦਰਦੀ ਜਨਾਂ ਨੂੰ ਰਜ ਰਜ ਪਿਆਏ ਗਏ। ਜਦੋਂ ਦੇ ਉਹ ਚਲਾਣਾ ਕਰ ਗਏ ਹਨ, ਓਦੋਂ ਦੇ ਉਨ੍ਹਾਂ ਦੀ ਜਗ੍ਹਾ ਉਨ੍ਹਾਂ ਦੇ ਨਿਕਟੀ ਮਿੱਤਰ ਵੀਰ ਪ੍ਰਸੰਨ ਸਿੰਘ ਜੀ ਪਟਿਆਲੇ ਤੋਂ ਸਤਿਸੰਗ ਸਮਾਗਮਾਂ ਵਿਚ ਜੁੜਦੇ ਹਨ ਤੇ ਟਹਿਲ ਸੇਵਾ ਦੀ ਕਮਾਵਣੀ ਕਮਾਉਂਦੇ ਹਨ। ਮਾਸਟਰ ਜੋਗਿੰਦਰ ਸਿੰਘ ਜੀ 'ਬੜੂੰਦੀ' ਵਾਲੇ ਨਿਆਣਾ ਜੀ ਦੇ ਖਾਸੁਲ ਖਾਸ ਕਦਰਦਾਨਾਂ ਵਿਚੋਂ ਇਕ ਸਮੀਪੀ ਕਦਰਦਾਨ ਹਨ।

***'ਚਲਦਾ'***

**L L L L L L**

# ਵਾਰਤਾ ਗੁਜਰਾਤ ਦੀ
## (ਗੁਜਰਾਤ ਭੁਚਾਲ ਦੀ ਦਰਦਨਾਕ ਦਾਸਤਾਨ ਅਤੇ ਮਹਾਂਪੁਰਸ਼ਾਂ ਵਲੋਂ ਕੀਤੀ ਬੇਮਿਸਾਲ ਸਹਾਇਤਾ)

***ਭਾਈ ਲਖਬੀਰ ਸਿੰਘ ਜੀ***
***ਰਤਵਾੜਾ ਸਾਹਿਬ***

26 ਜਨਵਰੀ ਨੂੰ ਆਏ ਭੁਚਾਲ ਨੇ ਸਾਰੀ ਦੁਨੀਆਂ ਨੂੰ ਹਿਲਾ ਕੇ ਰੱਖ ਦਿਤਾ। ਸਾਰੇ ਸੰਸਾਰ ਦੇ ਅੰਦਰ ਗੁਜਰਾਤ ਦੇ ਪੀੜਤਾਂ ਵਾਸਤੇ ਹਮਦਰਦੀ ਉਠੀ। ਬਹੁਤ ਸਾਰੇ ਮਹਾਂਪੁਰਸ਼,

ਭੁਚਾਲ ਨਾਲ ਪਿੰਡ ਸਲਾਰੀ ਵਿਚ ਢਹਿ ਢੇਰੀ ਹੋਏ ਮਕਾਨ।

ਧਾਰਮਿਕ ਸੰਸਥਾਵਾਂ ਅਤੇ ਸੇਵਾ ਸੁਸਾਇਟੀਆਂ ਗੁਜਰਾਤ ਪਹੁੰਚੀਆਂ। ਗੁਜਰਾਤ ਦੇ ਭੁਚਾਲ ਪੀੜਤਾਂ ਦੀ ਜੋ ਰਤਵਾੜਾ ਸਾਹਿਬ ਦੇ ਮਹਾਂਪੁਰਸ਼ਾਂ ਵਲੋਂ ਸਹਾਇਤਾ ਕੀਤੀ ਗਈ ਉਹ ਆਪਣੀ ਮਿਸਾਲ ਆਪ ਹੈ। ਪਰਮ ਪੂਜਯ (ਸ੍ਰੀ ਮਾਨ ਸੰਤ ਵਰਿਆਮ ਸਿੰਘ ਜੀ) ਮੁਖੀ ਤੇ ਬਾਨੀ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਰਤਵਾੜਾ ਸਾਹਿਬ ਜੀ ਨੇ ਪਹਿਲੀ ਫਰਵਰੀ ਨੂੰ ਰਤਵਾੜਾ ਸਾਹਿਬ ਇਕ ਵੱਡੀ ਮੀਟਿੰਗ ਕੀਤੀ ਜਿਸ ਵਿਚ ਦੂਰ ਦੂਰ ਤੋਂ ਜ਼ਿੰਮੇਦਾਰ ਪ੍ਰੇਮੀਆਂ ਦਾ ਭਾਰੀ ਇਕੱਠ ਹੋਇਆ। ਗੁਜਰਾਤ ਪੀੜਤਾਂ ਦੀ ਕਿਸ ਤਰ੍ਹਾਂ ਸਹਾਇਤਾ ਕੀਤੀ ਜਾਵੇ, ਕਾਫੀ ਵਿਚਾਰਾਂ ਹੋਈਆਂ, ਪਰ ਉਥੋਂ ਦੇ ਹਾਲਾਤਾਂ ਦੀ ਪੂਰੀ ਜਾਣਕਾਰੀ ਨਾ ਮਿਲਣ ਕਾਰਨ ਇਹ ਮੀਟਿੰਗ 2 ਫਰਵਰੀ ਨੂੰ ਦੁਬਾਰਾ ਕੀਤੀ ਗਈ। ਜਿਸ ਦਿਨ ਤੋਂ ਭੁਚਾਲ ਆਇਆ, ਮਹਾਂਪੁਰਸ਼ਾਂ ਦੇ ਅੰਦਰ ਦਿਨ ਰਾਤ ਉਨ੍ਹਾਂ ਦੁਖੀਆਂ ਨੂੰ ਸਹਾਰਾ ਦੇਣ ਵਾਸਤੇ ਪਰਉਪਕਾਰ ਦਾ ਉਮਾਹ ਉਠ ਰਿਹਾ ਸੀ, ਜਿਵੇਂ ਜਦੋਂ ਇਕ ਪਿਤਾ ਦੇ ਬੱਚੇ ਬੜੇ ਸੰਕਟ ਵਿਚ ਹੋਣ ਤਾਂ ਉਸ ਪਿਤਾ ਨੂੰ ਕਦੇ ਚੈਨ ਨਹੀਂ ਆਉਂਦਾ। ਇਸੇ ਤਰ੍ਹਾਂ ਮਹਾਂਪੁਰਖਾਂ ਦਾ ਧਿਆਨ ਉਨ੍ਹਾਂ ਭੁਚਾਲ ਪੀੜਤਾਂ ਵਲ ਸੀ। 2 ਫਰਵਰੀ, 2001 ਦੀ ਮੀਟਿੰਗ ਵਿਚ ਤੁਰੰਤ ਸਾਰੇ ਫੈਸਲੇ ਲਏ ਗਏ ਅਤੇ ਇਕ ਦਮ ਸਾਨੂੰ ਸਰਵੇ ਪਾਰਟੀ ਨੂੰ ਐਡਵਾਂਸ ਭੇਜਿਆ ਗਿਆ, ਜਿਸ ਵਿਚ ਦਾਸ (ਭਾਈ ਲਖਬੀਰ ਸਿੰਘ) ਭਾਈ ਦਵਿੰਦਰ ਸਿੰਘ, ਭਾਈ ਗੁਰਚਰਨ ਸਿੰਘ, ਭਾਈ ਮਹਿੰਦਰ ਸਿੰਘ, ਭਾਈ ਜੋਗਿੰਦਰ ਸਿੰਘ ਡਰਾਈਵਰ ਸ਼ਾਮਲ ਸਨ। ਅਸੀਂ ਇਥੋਂ ਸਾਰੀ ਤਿਆਰੀ ਕਰਕੇ ਮਹਾਂਪੁਰਸ਼ਾਂ ਦੇ ਹੁਕਮ ਅਨੁਸਾਰ 3 ਫਰਵਰੀ ਨੂੰ 12 ਵਜੇ ਚੱਲੇ, 4 ਵਜੇ ਦਿੱਲੀ, ਵਿਸ਼ਨੂੰ ਗਾਰਡਨ, ਭਾਈ ਸਤਪਾਲ ਸਿੰਘ ਦੇ ਘਰ ਪ੍ਰਸ਼ਾਦਾ ਛਕਿਆ, ਉਥੇ ਹੀ ਸਾਨੂੰ ਭਾਈ ਪਰਮਜੀਤ ਸਿੰਘ ਅਤੇ ਜਗਜੀਤ ਸਿੰਘ ਨੇ ਤਿੰਨ ਚਾਰ ਦਿਨ ਦਾ ਪ੍ਰਸ਼ਾਦਾ ਬਣਾ ਕੇ ਨਾਲ ਦੇ ਦਿਤਾ। ਅਸੀਂ ਉਥੇ ਸਿਰਫ 35 ਮਿੰਟ ਠਹਿਰੇ ਜਿਸ ਵਿਚ ਸੰਗਤ ਨੂੰ ਭੁਚਾਲ ਪੀੜਤਾਂ ਨੂੰ ਸੇਵਾ ਦੀ ਵੀ ਬੇਨਤੀ ਕੀਤੀ ਅਤੇ ਅੱਗੇ ਨੂੰ ਰਵਾਨਾ ਹੋ ਗਏ।

ਸਾਰੀ ਰਾਤ ਚਲਦੇ ਰਹੇ, 4 ਫਰਵਰੀ ਨੂੰ ਅੰਮ੍ਰਿਤ ਵੇਲੇ ਰਾਜ ਨਗਰ ਇਸ਼ਨਾਨ ਕਰਕੇ ਅਸੀਂ ਉਦੈਪੁਰ ਪਹੁੰਚ ਗਏ। ਅਹਿਮਦਾਬਾਦ ਮੀਟਿੰਗ ਚਲ ਰਹੀ ਸੀ ਜਿਸ ਵਿਚ ਸ੍ਰੀ ਰਸ਼ਪਾਲ ਮਲਹੋਤਰਾ ਜੀ ਡਾਇਰੈਕਟਰ ਕਰਿੱਡ ਸ਼ਾਮਿਲ ਸਨ, ਅਸੀਂ ਉਨ੍ਹਾਂ ਨਾਲ ਟੈਲੀਫੋਨ ਤੇ ਸੰਪਰਕ ਕਰ ਰਹੇ ਸਾਂ, ਕੁਝ ਟੈਲੀਫੋਨ ਸਾਨੂੰ ਅਹਿਮਦਾਬਾਦ ਤੋਂ ਵੀ ਮਿਲੇ। ਜੋ ਅਸੀਂ ਅਹਿਮਦਾਬਾਦ ਗੁਰਦੁਆਰੇ ਦੇ ਪ੍ਰਧਾਨ ਅਤੇ ਹੋਰ ਪ੍ਰੇਮੀਆਂ ਨਾਲ ਸੰਪਰਕ ਕੀਤਾ, ਜਿਨ੍ਹਾਂ ਨੇ ਸਾਨੂੰ ਦੱਸਿਆ ਕਿ ਅਹਿਮਦਾਬਾਦ ਕੋਈ ਖਾਸ ਨੁਕਸਾਨ ਨਹੀਂ ਹੋਇਆ। ਇਸ ਤੋਂ 250 ਕਿਲੋਮੀਟਰ ਦੂਰ ਨੁਕਸਾਨ ਹੋਇਆ ਹੈ। ਸੋ ਅਸੀਂ ਅਹਿਮਦਾਬਾਦ ਜਾਣ ਦਾ ਪ੍ਰੋਗਰਾਮ ਮੁਲਤਵੀ ਕਰਕੇ ਉਥੇ ਉਦੈਪੁਰ ਹੀ ਸ਼ਾਮ ਦੇ 5

ਬਚਾਊ ਸ਼ਹਿਰ ਵਿਚ ਭੁਚਾਲ ਨਾਲ ਹੋਈ ਬਰਬਾਦੀ ਦਾ ਦ੍ਰਿਸ਼।

ਵਜੇ ਤਕ ਠਹਿਰੇ। ਮਲਹੋਤਰਾ ਸਾਹਿਬ ਨਾਲ ਅਹਿਮਦਾਬਾਦ ਅਤੇ ਮਹਾਂਪੁਰਸ਼ਾਂ ਨਾਲ ਰਤਵਾੜਾ ਸਾਹਿਬ ਦੋਹੀਂ ਪਾਸੀਂ ਟੈਲੀਫੋਨ ਰਾਹੀਂ ਸੰਪਰਕ ਜਾਰੀ ਰੱਖਿਆ। ਇਥੋਂ ਮਹਾਂਪੁਰਸ਼ਾਂ ਨੇ ਸਾਨੂੰ ਰਾਪਰ ਜਾਣ ਦਾ ਹੁਕਮ ਕੀਤਾ। ਅਸੀਂ ਸ਼ਾਮ ਹਿੰਮਤ ਨਗਰ ਦੇ ਰਸਤੇ ਰਾਤ 10.30 ਵਜੇ ਮਹਿਸਾਨਾ ਪਹੁੰਚੇ ਜਿਥੇ ਸਰਦਾਰ ਦਿਲਬਾਗ ਸਿੰਘ ਅਤੇ ਉਨ੍ਹਾਂ ਦੇ ਭਰਾਵਾਂ ਦਾ ਬਹੁਤ ਵੱਡਾ ਹੋਟਲ ਹੈ। ਉਹ ਦੇਖਦਿਆਂ ਸਾਰ ਬਾਹਰ ਆਏ, ਸਾਨੂੰ ਇਕ ਪਾਰਕ ਵਿਚ ਬੜੇ ਪਿਆਰ ਸਤਿਕਾਰ ਨਾਲ ਬਿਠਾਇਆ। ਅਸੀਂ ਉਨ੍ਹਾਂ ਨੂੰ ਸਾਰੀ ਹਕੀਕਤ ਦੱਸੀ। ਉਨ੍ਹਾਂ ਕੋਲ ਆਤਮ ਮਾਰਗ ਮੈਗਜ਼ੀਨ ਆਉਂਦਾ ਸੀ ਜਿਸ ਕਰਕੇ ਉਨ੍ਹਾਂ ਦੇ ਅੰਦਰ ਮਹਾਂਪੁਰਸ਼ਾਂ ਦਾ ਪਿਆਰ ਸਤਿਕਾਰ ਬਹੁਤ ਸੀ। ਉਨ੍ਹਾਂ ਦੇ ਹੋਟਲ ਵਿਚ ਭੋਜਨ ਬਣਾਉਣ ਵਾਲੇ ਵੀ ਸਾਰੇ ਅੰਮ੍ਰਿਤਧਾਰੀ ਸਾਬਤਸੂਰਤ ਹਨ। ਸਾਰਾ ਪਰਿਵਾਰ ਗੁਰਮੁਖ ਹੈ, ਉਨ੍ਹਾਂ ਨੇ ਸਾਨੂੰ ਰਾਤ ਅੱਗੇ ਜਾਣ ਵਾਸਤੇ ਮਨ੍ਹਾ ਕੀਤਾ ਅਤੇ ਦਸਿਆ ਕਿ ਰਾਤ ਨੂੰ ਅੱਗੇ ਜਾਣ ਵਾਸਤੇ ਰਸਤਾ ਠੀਕ ਨਹੀਂ ਹੈ। ਸਾਨੂੰ ਪਾਸ ਠਹਿਰਾਇਆ ਅਤੇ ਬਹੁਤ ਸੇਵਾ ਭਾਵਨਾ ਦਿਖਾਈ। ਭਾਵੇਂ ਅਸੀਂ ਹੋਟਲ ਵਿਚ ਠਹਿਰੇ ਪਰ ਸਾਨੂੰ ਐਉਂ ਲਗ ਰਿਹਾ ਸੀ ਜਿਵੇਂ ਅਸੀਂ ਗੁਰਸਿੱਖਾਂ ਦੇ ਘਰ ਵਿਚ ਠਹਿਰੇ ਹਾਂ। ਅਸੀਂ ਉਥੋਂ ਨਿਤਨੇਮ ਕਰਕੇ ਸਵੇਰੇ 6 ਵਜੇ ਚੱਲ ਕੇ ਸਿੱਧੇ ਰਾਪਰ ਪਹੁੰਚੇ। ਕੰਟਰੋਲ ਰੂਮ ਏ. ਕੇ. ਸ਼ਰਮਾ, ਆਈ.ਏ.ਐਸ. ਇੰਚਾਰਜ ਰੀਲੀਫ ਓਪਰੇਸ਼ਨਜ਼ ਨਾਲ ਸੰਪਰਕ ਕੀਤਾ ਕਿ ਅਸੀਂ ਇਸ ਪ੍ਰਕਾਰ ਰਤਵਾੜਾ ਸਾਹਿਬ ਤੋਂ ਮਹਾਂਪੁਰਸ਼ਾਂ ਵਲੋਂ ਭੁਚਾਲ ਪੀੜਤਾਂ ਦੀ ਸਹਾਇਤਾ ਲਈ ਪੁਹੁੰਚੇ ਹਾਂ ਅਤੇ ਪਿਛੇ ਬਹੁਤ ਸਾਰੇ ਸਿੰਘ, ਟਰੱਕਾਂ ਰਾਹੀਂ ਰਾਸ਼ਨ ਅਤੇ ਕੀਮਤੀ ਸਮੱਗਰੀ ਲੈ ਕੇ ਆ ਰਹੇ ਹਨ। ਏ. ਕੇ ਸ਼ਰਮਾ ਇਕ ਸੂਝਵਾਨ ਸਿਆਣੇ ਆਫੀਸਰ ਹਨ ਜਿਨ੍ਹਾਂ ਨੇ ਇਕ ਦਮ ਸਾਡੀ ਵਿਚਾਰ ਸੁਣ ਕੇ ਸ੍ਰੀ ਐਸ. ਐਮ. ਪਟੇਲ, ਐਗਜ਼ੀਕਿਊਟਿਵ ਆਫੀਸਰ, ਮਿਊਂਸਪਲ ਕਮੇਟੀ, ਰਾਪਰ ਨੂੰ ਹੁਕਮ ਕੀਤਾ ਕਿ ਇਨ੍ਹਾਂ ਨੂੰ ਕੈਂਪ ਲਾਉਣ ਵਾਸਤੇ ਇਨ੍ਹਾਂ ਦੇ ਮਨਪਸੰਦ ਦੀ ਜਗ੍ਹਾ ਦਿਤੀ ਜਾਵੇ। ਪਟੇਲ ਜੀ ਸਾਡੇ ਨਾਲ ਸਾਰੇ ਸ਼ਹਿਰ ਵਿਚ ਘੁੰਮੇ, ਸਾਨੂੰ ਜਗ੍ਹਾ ਦਿਖਾਈਆਂ, ਜਿਹਦੇ ਵਿਚੋਂ ਅਸੀਂ ਲੁਹਾਨਾ ਵਿਦਿਆਰਥੀ ਭਵਨ ਨੂੰ ਚੁਣਿਆ। ਇਸ ਵਿਚ ਇਕ ਹੋਰ ਛੋਟਾ ਕੈਂਪ ਲੋਕਲ ਪ੍ਰੇਮੀਆਂ ਦਾ ਲੱਗਿਆ ਹੋਇਆ ਸੀ ਜਿਹੜੇ ਸਾਨੂੰ ਇਹ ਜਗ੍ਹਾ ਦੇਣ ਦੇ ਵਿਚ ਝਿਜਕਦੇ ਸਨ। ਅਸੀਂ ਇਕ ਦੋ ਜਗ੍ਹਾ ਹੋਰ ਵੀ ਦੇਖੀਆਂ ਪਰ ਸਾਡਾ ਨਿਸ਼ਾਨਾ ਇਥੇ ਹੀ ਕੈਂਪ ਲਾਉਣ ਦਾ ਰਿਹਾ।

5 ਫਰਵਰੀ ਨੂੰ ਗੁਰਜਾਤ ਦੇ ਗਵਰਨਰ ਸਾਹਿਬ ਭੰਡਾਰੀ ਜੀ ਕੰਟਰੋਲ ਰੂਮ ਆਏ, ਜਿਸ ਮੀਟਿੰਗ ਵਿਚ ਅਸੀਂ ਵੀ ਸ਼ਾਮਲ ਹੋਏ। ਅਸੀਂ ਉਨ੍ਹਾਂ ਨੂੰ ਆਪਣੇ ਮਿਸ਼ਨ ਵਲੋਂ ਜੋ ਸੇਵਾ ਕਰਨੀ ਹੈ ਉਹ ਲਿਖਤ ਰੂਪ ਵਿਚ ਦਿਤੀ। ਉਨ੍ਹਾਂ ਨੇ ਅਤੇ ਉਥੋਂ ਦੇ ਬੈਠੇ ਸਾਰੇ ਅਫਸਰਾਂ ਨੇ ਸਾਨੂੰ ਸਹਿਯੋਗ ਦਿਤਾ। ਏਧਰ ਲੁਹਾਨਾ ਵਿਦਿਆਰਥੀ ਭਵਨ ਵਿਚ ਉਨ੍ਹਾਂ ਸੇਵਕਾਂ ਦੇ ਸਵਾਮੀ ਨਰਾਇਣ ਜੀ ਦੇ ਉਤਰਾਅਧਿਆਕਾਰੀ ਸਵਾਮੀ ਜੀ ਆਏ, ਅਸੀਂ ਉਨ੍ਹਾਂ ਨੂੰ ਵੀ ਮਿਲੇ ਜਿਸ ਤੋਂ ਪ੍ਰਭਾਵਿਤ ਹੋ ਕੇ ਉਨ੍ਹਾਂ ਨੇ ਲੁਹਾਨਾ ਵਿਦਿਆਰਥੀ ਭਵਨ ਕੈਂਪ ਵਾਸਤੇ ਦੇ ਦਿਤਾ। ਏਧਰੋਂ 4 ਤਰੀਕ ਨੂੰ ਰਤਵਾੜਾ ਸਾਹਿਬ ਤੋਂ ਮਹਾਂਪੁਰਸ਼ਾਂ ਵਲੋਂ ਭੇਜੇ ਗਏ, 19 ਟਰੱਕ, ਭੁਚਾਲ ਪੀੜਤਾਂ ਲਈ ਰਾਸ਼ਨ ਸਮੱਗਰੀ ਲੈ ਕੇ 150 ਸੇਵਾਦਾਰਾਂ ਸਮੇਤ ਪੁੱਜੇ ਗਏ। ਇਨ੍ਹਾਂ ਦੀ ਅਸੀਂ ਉਡੀਕ ਕਰ ਰਹੇ ਸਾਂ। ਇਹ ਰਾਸ਼ਨ ਸਮੱਗਰੀ ਦੋ ਦਿਨਾਂ ਵਿਚ ਮਹਾਂਪੁਰਸ਼ਾਂ ਦੇ ਹੁਕਮ ਅਨੁਸਾਰ ਸੰਗਤ ਨੇ ਇਕੱਠੀ ਕੀਤੀ ਸੀ। ਯੂ.ਪੀ. ਦੇ ਟਰੱਕ ਅਤੇ ਸੇਵਾਦਾਰ ਉਥੋਂ ਸਿੱਧੇ ਚੱਲ ਪਏ। ਟਰੱਕਾਂ ਦੇ ਰਾਪਰ ਪਹੁੰਚਣ ਤੋਂ ਪਹਿਲਾਂ ਅਸੀਂ ਇਕ ਸਰਵੇ ਕੀਤਾ ਜੋ ਰਾਪਰ ਤੋਂ ਲੈ ਕੇ ਬਚਾਉ, ਗਾਂਧੀਧਾਮ, ਅੰਜਾਰ ਅਤੇ ਭੁੱਜ ਤਕ ਸੀ ਜਿਸ ਦੀ ਹਾਲ ਦੱਸਣੀ ਅਤੇ ਲਿਖਣੀ ਮੁਸ਼ਕਲ ਹੈ।

**ਭੁਚਾਲ ਦੀ ਦਰਦਭਰੀ ਦਾਸਤਾਨ** – ਅਸੀਂ ਉਥੋਂ ਦੇ ਜਿੰਨੇ ਵੀ ਲੋਕਾਂ ਨੂੰ ਮਿਲੇ ਅਤੇ ਪੁਛਿਆ ਕਿ ਭੁਚਾਲ ਕਿਵੇਂ ਆਇਆ ਅਤੇ ਆਪਜੀ ਨੇ ਕਿਵੇਂ ਮਹਿਸੂਸ ਕੀਤਾ? ਉਨ੍ਹਾਂ ਦਾ ਸਾਰਿਆਂ ਦੇ ਦੱਸਣ ਦਾ ਤਰੀਕਾ ਇਕੋ ਜਿਹਾ ਹੀ ਸੀ ਕਿ ਪਹਿਲਾਂ ਇਕ ਝਟਕਾ ਛੋਟਾ ਆਇਆ ਜਿਸ ਦਾ ਬਹੁਤੇ ਲੋਕਾਂ ਨੂੰ ਪਤਾ ਨਹੀਂ ਲੱਗਿਆ, ਨਾਲ ਦੀ ਨਾਲ ਹੀ ਐਨੀ ਅਵਾਜ਼ ਆਈ ਜਿਵੇਂ ਕਿ ਸਿਰ ਉਤੇ ਜਹਾਜ਼ ਆ ਜਾਂਦਾ ਹੈ ਜਾਂ ਬਹੁਤ ਵੱਡਾ ਬੰਬ ਫਟ ਜਾਂਦਾ ਹੈ। ਪਹਿਲਾਂ ਧਰਤੀ ਹੇਠਾਂ ਉਪਰ ਇਸ ਤਰ੍ਹਾਂ ਹੋਈ ਜਿਵੇਂ ਪਤੀਲੇ ਦੇ ਉਪਰ ਭਾਫ ਨਾਲ ਢੱਕਣ ਹੇਠਾਂ ਉਪਰ ਹੁੰਦਾ ਹੈ। ਫੇਰ ਧਰਤੀ ਨੇ ਸੱਪ ਵਾਂਗੂੰ ਵਲ ਖਾਧੇ, ਜਿਸ ਦੇ ਨਾਲ ਵੱਡੀਆਂ ਵੱਡੀਆਂ ਬਿਲਡਿੰਗਾਂ ਗੇੜੇ ਖਾ ਕੇ ਢਹਿ-ਢੇਰੀ ਹੋ ਗਈਆਂ। ਕੋਈ ਬੰਦਾ ਕਦਮ ਨਹੀਂ ਸੀ ਪੁੱਟ ਸਕਦਾ। ਜੇ ਕੋਈ ਇਕ ਕਦਮ ਵੀ ਅੱਗੇ ਨੂੰ ਰਖਦਾ ਸੀ, ਉਥੇ ਹੀ ਡਿੱਗ ਪੈਂਦਾ ਸੀ। ਕਿਸੇ ਨੂੰ ਕੁਝ ਪਤਾ ਨਹੀਂ ਸੀ ਲਗ ਰਿਹਾ ਕਿ ਇਹ ਕੀ ਹੋ ਰਿਹਾ ਹੈ। ਧਰਤੀ ਤੋਂ ਘੱਟਾ ਉਡ ਕੇ ਬੱਦਲ ਵਾਂਗੂੰ ਉਪਰ ਨੂੰ ਚੜ੍ਹ ਰਿਹਾ ਸੀ। ਕਿਸੇ ਨੇ ਦੂਸਰੇ ਨੂੰ ਕੀ ਬਚਾਉਣਾ ਸੀ, ਆਪਣੇ ਆਪ ਦਾ ਹੀ ਕੁਝ ਪਤਾ ਨਹੀਂ ਸੀ ਲਗ ਰਿਹਾ, ਕੁਝ ਸੈਕਿੰਡ ਦੇ ਅੰਦਰ ਹੀ ਕੁਝ ਦਾ ਕੁਝ ਹੋ ਗਿਆ। ਸ਼ਹਿਰ ਅਤੇ ਪਿੰਡ ਥੇਹ ਦੇ ਰੂਪ ਵਿਚ ਹੋ ਗਏ।

***ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ॥***
***ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ॥***
***ਪੰਨਾ – 53***

ਹਜ਼ਾਰਾਂ ਲੋਕ ਹਸਦੇ ਹਸਦੇ ਮਲਬੇ ਦੇ ਢੇਰਾਂ ਹੇਠ ਅਲੋਪ ਹੋ ਗਏ। ਸਾਰਾ ਮਾਹੌਲ ਐਸਾ ਸੋਗਮਈ ਹੋ ਗਿਆ ਕਿ ਮਾਵਾਂ ਆਪਣੇ ਬੱਚਿਆਂ ਨੂੰ ਭਾਲ ਰਹੀਆਂ ਸਨ, ਬੱਚੇ ਮਾਵਾਂ ਨੂੰ ਭਾਲ ਰਹੇ ਸਨ, ਮਲਬੇ ਹੇਠਾਂ ਦੱਬੇ ਹੋਇਆਂ ਨੂੰ ਕੱਢਣਾ ਕਿਸੇ ਦੇ ਵਸ ਦੀ ਗੱਲ ਨਹੀਂ ਸੀ ਅਰਬਪਤੀ ਬੰਦੇ ਪਲਾਂ ਦੇ ਵਿਚ ਭਿਖਾਰੀ ਬਣ ਗਏ, ਸਾਰੇ ਸੁਖ ਦੁਖਾਂ ਵਿਚ ਬਦਲ ਗਏ। ਕੌਣ ਕਿਸਨੂੰ ਰੋਏ? ਇਸ ਦੁਖਾਂਤ ਬਾਰੇ ਕੋਈ ਲਿਖਿਆ ਜਾਂ ਦੱਸਿਆ ਨਹੀਂ ਜਾ ਸਕਦਾ। ਜਿਨ੍ਹਾਂ ਲੋਕਾਂ ਦੇ ਪਰਿਵਾਰਾਂ ਦੇ ਜੀਅ ਵਿਛੜੇ, ਜਦ ਅਸੀਂ ਉਨ੍ਹਾਂ ਨੂੰ ਮਿਲੇ ਉਹ ਚੁੱਪ ਚਾਪ ਸਨ, ਇਕ ਪੱਥਰ ਬਣ ਚੁੱਕੇ ਸਨ, ਨਾ ਤਾਂ ਉਹ ਕਿਸੇ ਕੋਲੋਂ ਕੁਝ ਮੰਗ ਰਹੇ ਸਨ, ਨਾ ਉਹ ਰੋ ਹੀ ਰਹੇ ਸਨ। ਅਜੇ ਤਾਂ ਇਕ ਬਹੁਤ ਵੱਡਾ ਸੰਕਟ ਜਿਵੇਂ ਘਟ ਗਿਆ, ਜੇ ਕਿਤੇ ਇਹੀ ਭੁਚਾਲ ਰਾਤ ਦੇ ਸਮੇਂ ਆ ਜਾਂਦਾ ਤਾਂ ਪਤਾ ਨਹੀਂ ਕੀ ਹੋਣਾ

ਸੀ। 26 ਜਨਵਰੀ ਦਾ ਦਿਨ ਹੋਣ ਕਰਕੇ ਸਕੂਲਾਂ ਦੇ ਬੱਚੇ ਵੀ ਬਾਹਰ ਪਾਰਕਾਂ ਵਿਚ ਸਨ, ਲੋਕ ਵੀ ਜ਼ਿਆਦਾ ਘਰਾਂ ਤੋਂ ਬਾਹਰ ਸਨ, ਜਿਸ ਕਰਕੇ ਲੱਖਾਂ ਦੀਆਂ ਜਾਨਾਂ ਬਚ ਗਈਆਂ ਪਰ ਜੋ ਕੁਝ ਹੋਇਆ, ਉਹ ਵੀ ਇਕ ਦਿਲ ਕੰਬਾਊ ਦ੍ਰਿਸ਼ ਸੀ। ਭਾਵੇਂ ਅਸੀਂ ਇਨ੍ਹਾਂ ਨੂੰ ਸੋਨੇ ਦੇ ਘਰ ਬਣਾ ਦੇਈਏ, ਪਰ ਕਦੀ ਇਨ੍ਹਾਂ ਦੇ ਪਰਿਵਾਰਕ ਵਿਛੋੜਿਆਂ ਦਾ ਦੁਖ ਦੂਰ ਨਹੀਂ ਹੋ ਸਕਦਾ। ਦੇਖ ਦੇਖ ਸਾਡਾ ਦਿਲ ਅੱਖਾਂ ਰਾਹੀਂ ਬਾਹਰ ਉਛਲ ਉਛਲ ਕੇ ਆਉਂਦਾ। ਇਹ ਵਿਚਾਰੇ ਮਲਬੇ ਹੇਠ ਕਿੰਨੀ ਕਿੰਨੀ ਦੇਰ ਤੜਫਦੇ ਰਹੇ ਹੋਣਗੇ। ਉਨ੍ਹਾਂ ਦੀ ਚੀਕ ਪੁਕਾਰ ਦੀ ਅਵਾਜ਼ ਵੀ ਬਾਹਰ ਨਹੀਂ ਆਉਂਦੀ ਹੋਣੀ ਅਤੇ ਕਿਸ ਤਰ੍ਹਾਂ ਉਨ੍ਹਾਂ ਨੇ ਪ੍ਰਾਣ ਛੱਡੇ ਹੋਣਗੇ। ਅੰਜਾਰ ਮਲਬੇ ਹੇਠ ਆਏ ਸਕੂਲ ਦੇ ਬੱਚਿਆਂ ਦੀ ਦਾਸਤਾਨ ਤਾਂ ਲਿਖਣ ਵਾਲਿਆਂ ਦੀ ਕਲਮ ਨੂੰ ਵੀ ਰੁਆ ਦਿੰਦੀ ਹੈ।

ਮਾਵਾਂ ਕਮਲੀਆਂ ਹੋਈਆਂ ਬੱਚਿਆਂ ਨੂੰ ਅਤੇ ਭੈਣਾਂ ਵੀਰਾਂ ਨੂੰ ਅਵਾਜ਼ਾਂ ਮਾਰ ਰਹੀਆਂ ਸਨ। ਛੋਟੇ ਛੋਟੇ ਕਿੰਨੇ ਬੱਚੇ ਯਤੀਮ ਹੋ ਗਏ। ਜੋ ਕਦੇ ਕਿਸੇ ਨੇ ਸੋਚਿਆ ਵੀ ਨਹੀਂ ਹੋਵੇਗਾ ਉਹ ਪਲਾਂ ਵਿਚ ਹੋ ਗਿਆ। ਸੱਚਮੁੱਚ ਇਕੱਲੇ ਇਕੱਲੇ ਨਾਲ ਇਵੇਂ ਹੋਇਆ ਜਿਵੇਂ ਗੁਰੂ ਮਹਾਰਾਜ ਦਾ ਫ਼ੁਰਮਾਨ ਹੈ -

***ਫਰੀਦਾ ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ॥***
***ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥***
***ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥***
***ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥***
***ਪੰਨਾ - 1383***

ਇਹ ਸਾਰੇ ਐਨੇ ਵੱਡੇ ਦੁਖਾਂ ਨੂੰ ਆਪਣੇ ਦਿਲਾਂ ਦੇ ਅੰਦਰ ਘੁੱਟ ਕੇ ਬੈਠੇ ਹਨ। ਅੰਜਾਰ ਵਿਚ ਇਕ ਭੈਣ ਉਸ ਮਲਬੇ ਨੂੰ ਫਰੋਲ ਰਹੀ ਸੀ ਜਿਸ ਵਿਚ ਉਸ ਦਾ ਛੋਟਾ ਭਰਾ ਦੱਬਿਆ ਹੋਇਆ ਸੀ। ਬਚਾਉ ਸਥਾਨ ਵਿਚ ਇਕ ਆਦਮੀ ਚੁੱਪ-ਚਾਪ ਇਕ ਮਲਬੇ ਵਲ ਤਕ ਰਿਹਾ ਸੀ, ਜਦੋਂ ਉਸ ਨੂੰ ਪੁਛਿਆ ਤਾਂ ਉਸ ਨੇ ਦੱਸਿਆ ਕਿ ਸਾਮ੍ਹਣੇ ਮਲਬੇ ਹੇਠ ਮੇਰਾ 7 ਸਾਲ ਦਾ ਬੱਚਾ ਦਬਿਆ ਪਿਆ ਹੈ। ਇਹੋ ਜਿਹੀਆਂ ਹਜ਼ਾਰਾਂ ਘਟਨਾਵਾਂ ਦੀ ਪੀੜਾ ਓਹ ਹੀ ਜਾਣਦੇ ਹਨ ਜਿਨ੍ਹਾਂ ਦੇ ਉਤੇ ਇਹ ਘਟਨਾ ਵਾਪਰੀ ਹੈ।

**ਰਾਉ ਰੰਕ ਕਰਿ ਡਾਰੇ -** ਲੱਖਾਂ ਕਰੋੜਾਂ ਦੇ ਮਾਲਕ ਕੱਖਾਂ ਤੋਂ ਵੀ ਹੌਲੇ ਹੋ ਗਏ। ਥੋੜ੍ਹੀ ਦੇਰ ਪਹਿਲਾਂ ਜਿਹੜੇ ਵੱਡੇ ਧਨਾਢ ਸਨ ਹੁਣ ਉਨ੍ਹਾਂ ਦੇ ਪੱਲੇ ਵਿਛੋੜੇ ਦੇ ਸਲ੍ਹ, ਦੁੱਖ ਤੇ ਭੁੱਖ ਹੀ ਰਹਿ ਗਈ ਸੀ। ਗੁਰਬਾਨੀ ਦੇ ਮਹਾਂਵਾਕਾਂ ਅਨੁਸਾਰ -

***ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥***
***ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ॥***
***ਪੰਨਾ - 537***

***ਹਰਨ ਭਰਨ ਜਾ ਕਾ ਨੇਤ੍ਰ ਫੋਰੁ॥***
***ਤਿਸ ਕਾ ਮੰਤ੍ਰੁ ਨ ਜਾਨੈ ਹੋਰੁ॥ ਪੰਨਾ - 284***
***ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥***
***ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥***
***ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥***
***ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥***
***ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ॥***
***ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ॥***
***ਪੰਨਾ - 144***

ਇਹ ਸਭ ਕੁਝ ਸਾਮ੍ਹਣੇ ਨਜ਼ਰ ਆ ਰਿਹਾ ਸੀ। ਰਾਪਰ ਦੇ ਇਕ ਪਿੰਡ .........ਵਿਚ ਛੇ ਬੱਚੇ ਖਤਮ ਹੋਏ। ਜਿਨ੍ਹਾਂ ਵਿਚ ਪੰਜ ਲੜਕੀਆਂ ਅਤੇ ਉਨ੍ਹਾਂ ਸਾਰੀਆਂ ਦੇ ਨਾਮ ਜਾਗ੍ਰਤੀ ਸਨ।

ਵਾਹਿਗੁਰੂ ਜੀ ਤਾਂ ਕਿਸੇ ਨੂੰ ਦੁਖ ਨਹੀਂ ਦਿੰਦੇ, ਉਨ੍ਹਾਂ ਦਾ ਤਾਂ ਨਾਮ ਲੈਣ ਨਾਲ ਹੀ ਦੁੱਖ ਕੱਟਿਆ ਜਾਂਦਾ ਹੈ, ਉਹ ਕਿਸੇ ਨੂੰ ਦੁਖ ਕਿਵੇਂ ਦੇ ਸਕਦੇ ਹਨ। ਉਹ ਤਾਂ ਸਦਾ ਕ੍ਰਿਪਾਲੂ, ਦਇਆਲੂ ਹਨ -

***ਸਦਾ ਸਦਾ ਸਦਾ ਦਇਆਲ॥***
***ਸਿਮਰਿ ਸਿਮਰਿ ਨਾਨਕ ਭਏ ਨਿਹਾਲ॥ ਪੰਨਾ - 275***

ਦੁਖ ਤਾਂ ਸਾਡੇ ਜੀਵਾਂ ਦੇ ਕਰਮਾਂ ਦੇ ਹਨ, ਅਰਦਾਸ ਹੈ ਕਿ ਵਾਹਿਗੁਰੂ ਜੀ! ਇਹ ਆਪ ਜੀ ਦਾ ਹੀ ਸਾਰਾ ਸੰਸਾਰ ਹੈ, ਆਪ ਜੀਵਾਂ ਦੇ ਗੁਣ ਔਗੁਣ ਨਾ ਵੇਖਣੇ, ਸਦਾ ਆਪਣੀ ਰਹਿਮਤ ਰੱਖਣੀ ਅਤੇ ਆਪ ਜੀ ਦਾ ਸੰਸਾਰ ਸੁਖੀ ਰਹੇ।

**ਰਾਪਰ ਕੈਂਪ ਲਾਉਣਾ -** ਰਾਪਰ ਭੁਜ ਜ਼ਿਲੇ ਦੀ ਇਕ ਤਹਿਸੀਲ ਹੈ। ਭੁੱਜ ਤੋਂ ਬਚਾਉ ਅਤੇ ਰਾਪਰ ਭੁਚਾਲ ਦੀ ਮਾਰ ਹੇਠ ਇਕੋ ਲਾਇਨ ਵਿਚ ਹਨ। ਭੁੱਜ ਦਾ ਨਾਮ ਟੈਲੀਵੀਜ਼ਨ, ਅਖਬਾਰਾਂ ਵਿਚ ਜ਼ਿਆਦਾ ਆਉਣ ਕਰਕੇ ਰਾਹਤ ਪਹੁੰਚਾਉਣ ਵਾਲਿਆਂ ਜ਼ਿਆਦਾ ਧਿਆਨ ਭੁੱਜ ਅਤੇ ਨੇੜੇ ਤੇੜੇ ਦੇ ਇਲਾਕੇ ਵਲ ਰਿਹਾ। ਜਦ ਅਸੀਂ ਸਰਵੇ ਕੀਤਾ ਤਾਂ ਦੇਖਿਆ ਕਿ ਰਾਪਰ ਇਲਾਕੇ ਦੇ ਗਰੀਬ ਪਿੰਡਾਂ ਦੀ ਕਿਸੇ ਖਬਰ ਨਹੀਂ ਲਈ। ਜੇ ਕਿਸੇ ਨੇ ਦਿਤਾ ਵੀ ਸੀ ਤਾਂ ਇਕ ਡੰਗ ਦਾ ਜਾਂ ਦੋ ਡੰਗ ਦਾ। ਮਹਾਂਪੁਰਖਾਂ ਵਲੋਂ ਸਾਨੂੰ ਟੈਲੀਫੋਨ ਰਾਹੀਂ ਹੁਕਮ ਹੀ ਰਾਪਰ ਦਾ ਹੋਇਆ। ਐਉਂ ਲਗਦਾ ਸੀ ਜਿਵੇਂ ਰਤਵਾੜਾ ਸਾਹਿਬ ਬੈਠੇ ਹੀ ਮਹਾਂਪੁਰਖ ਰਾਪਰ ਦੇ ਗਰੀਬ ਪਿੰਡਾਂ ਨੂੰ ਦੇਖ ਰਹੇ ਹੋਣ।

**ਇਸ ਇਲਾਕੇ ਦੀ ਹਾਲਤ -** ਰਾਪਰ ਦੇ ਪਿੰਡਾਂ ਦੀ ਹਾਲਤ ਬੜੀ ਤਰਸਯੋਗ ਵੇਖੀ। ਦੋ ਸਾਲ ਤੋਂ ਬਾਰਿਸ਼ ਨਾ ਪੈਣ ਕਾਰਨ ਕਾਲ ਨੇ ਇਨ੍ਹਾਂ ਦੀ ਪਹਿਲਾਂ ਤੋਂ ਹੀ ਕਮਰ ਤੋੜ ਕੇ ਰੱਖੀ ਹੈ। ਧਰਤੀ ਬਾਰਿਸ਼ ਨੂੰ ਸਵਾਂਤੀ ਬੂੰਦ ਵਾਂਗ ਤਰਸ ਰਹੀ ਹੈ। ਮੀਲਾਂ ਤਕ ਕੋਈ ਫਸਲ ਨਜ਼ਰ ਨਹੀਂ ਆਉਂਦੀ। ਥੱਲੇ ਪਾਣੀ ਖਾਰਾ ਹੋਣ ਦੇ ਕਾਰਨ ਅਤੇ ਧਰਤੀ ਵਿਚ ਪੱਥਰ ਹੋਣ ਦੇ ਕਾਰਨ ਟਿਊਬਵੈਲਾਂ ਦੀ ਘਾਟ ਹੈ। ਕਿਤੇ ਕਿਤੇ ਥੋੜ੍ਹਾ ਪਾਣੀ ਦਾ ਇੰਤਜ਼ਾਮ ਹੈ, ਜਿਥੇ ਉਹ ਲੋਕ ਸਬਜ਼ੀ ਵਗੈਰਾ ਕਰ ਰਹੇ ਹਨ। ਪਸ਼ੂ ਚਾਰੇ ਤੋਂ ਭੁੱਖੇ, ਪਾਣੀ ਤੋਂ ਪਿਆਸੇ ਬੇਹੱਦ ਦੁੱਖ ਹੰਢਾ ਰਹੇ ਹਨ। ਬੇਜ਼ੁਬਾਨੇ ਪਸ਼ੂਆਂ ਦੀ ਹਾਲਤ ਦੇਖ ਕੇ ਉਸ ਵੇਲੇ ਸਾਡਾ ਵੀ ਮਨ ਭਰ ਆਉਂਦਾ, ਜਦੋਂ ਪਸ਼ੂ ਰੂੜੀਆਂ ਦੇ ਢੇਰਾਂ ਤੋਂ ਗੱਤੇ ਅਤੇ ਕਾਗਜ਼ ਖਾਂਦੇ ਅਸੀਂ ਦੇਖਦੇ। ਜੇਠਾਸਰੀ ਪਿੰਡ ਵਾਲਿਆਂ ਨੇ ਤਾਂ ਆਪਣਾ ਦੁੱਖ ਦੱਸਣ ਤੋਂ ਪਹਿਲਾਂ ਪਸ਼ੂਆਂ ਦੇ ਚਾਰੇ ਦੀ ਘਾਟ ਦੀ ਦੁੱਖ ਭਰੀ ਕਹਾਣੀ ਹੀ ਦੱਸੀ। ਪਿੰਡਾਂ ਵਿਚ ਅਤਿ ਦੀ ਗਰੀਬੀ ਹੈ, ਕੋਈ ਵਿਰਲਾ ਹੀ ਘਰ

6 ਫਰਵਰੀ ਸ਼ਾਮ ਨੂੰ ਪਹਿਲੇ ਟਰੱਕ ਰਾਪਰ ਪਹੁੰਚੇ। ਅੰਮ੍ਰਿਤ ਵੇਲੇ ਨਿਤਨੇਮ ਤੋਂ ਬਾਅਦ ਅਰਦਾਸ ਕਰਕੇ ਸਿੰਘਾਂ ਨੇ ਕੈਂਪ ਦੀ ਤਿਆਰੀ ਕੀਤੀ। ਮਹਾਂਪੁਰਖਾਂ ਦੀ ਸੰਗਤ ਵਿਚ ਰਹਿ ਕੇ ਇਹ ਸਾਡਾ ਨਿਤ ਦਾ ਤਜਰਬਾ ਹੈ। ਜਿਵੇਂ ਕਿ ਅਸੀਂ ਸੈਂਟਰਾਂ ਦੇ ਦੀਵਾਨਾਂ ਉਤੇ ਕਰਦੇ ਹਾਂ। ਕਿਥੇ ਲੰਗਰ ਬਣਾਉਣਾ, ਕਿਥੇ ਛਕਾਉਣਾ, ਕਿਥੇ ਸਟੋਰ ਰੱਖਣੇ ਜਿਥੇ ਟਰੱਕ ਲੋਡ ਅਤੇ ਅਨ-ਲੋਡ ਸੁਖਾਲੇ ਹੋ ਸਕਣ, ਸਿੰਘਾਂ ਦੀ ਰਿਹਾਇਸ਼ ਅਤੇ ਨਿਤਨੇਮ, ਕੀਰਤਨ ਦੀ ਜਗ੍ਹਾ ਇਹ ਸਭ ਕੁਝ ਸਿੰਘਾਂ ਨੇ ਸਹਿਜ ਨਾਲ ਕਰ ਲਿਆ। ਸਾਰੇ ਸਿੰਘਾਂ ਦੀ ਮੀਟਿੰਗ ਕਰਕੇ ਅਲੱਗ-ਅਲੱਗ ਡਿਊਟੀਆਂ ਵੰਡੀਆਂ ਗਈਆਂ। ਕੈਂਪ ਵਾਸਤੇ ਮਹਾਂਪੁਰਖਾਂ ਵਲੋਂ ਹਰ ਪ੍ਰਕਾਰ ਦਾ ਸਮਾਨ ਭੇਜਿਆ ਗਿਆ। ਜਿਵੇਂ ਕਿ ਵਾਟਰ ਪਰੂਫ ਟੈਂਟ, ਦਰੀਆਂ, ਬਿਸਤਰੇ, ਤਿੰਨ ਜਰਨੇਟਰ, ਡੀਜ਼ਲ ਭੱਠੀਆਂ, ਡੀਜ਼ਲ ਦੇ ਭਰੇ ਹੋਏ ਡਰੰਮ, ਲੱਕੜਾਂ ਦਾ ਬਾਲਣ, ਆਟਾ ਗੁੰਨਣ ਵਾਲੀ ਮਸ਼ੀਨ, ਲੰਗਰ ਬਣਾਉਣ ਵਾਲੇ ਸਾਰੇ ਵੱਡੇ ਬਰਤਨ, ਕੜਾਹੇ, ਦੇਗੇ, ਟੱਪ, ਤਵੀਆਂ ਅਤੇ ਛੋਟੇ ਹਜ਼ਾਰਾਂ ਬਰਤਨ, ਥਾਲ, ਗਿਲਾਸ, ਬਾਟੀਆਂ ਭੇਜੀਆਂ ਗਈਆਂ ਤਾਂ ਕਿ ਸਿੰਘਾਂ ਨੂੰ ਸੇਵਾ ਕਰਨ ਵਿਚ ਕਿਸੇ ਪ੍ਰਕਾਰ ਦੀ ਅੜਚਨ ਨਾ ਆਵੇ।

ਲੋੜ ਪੈਣ ਤੇ ਸਾਰੇ ਹੀ ਸਿੰਘ ਹਰ ਇਕ ਕੰਮ ਵਿਚ ਸ਼ਾਮਿਲ ਹੁੰਦੇ ਪਰ ਫੇਰ ਵੀ ਅਲੱਗ-ਅਲੱਗ ਡਿਊਟੀਆਂ ਇਸ ਪ੍ਰਕਾਰ ਸੰਭਾਲੀਆਂ।

1. ਭਾਈ ਮਹਿੰਦਰ ਸਿੰਘ ਜੀ ਦੋ ਫੇਜ, ਮੋਹਾਲੀ ਵਾਲੇ ਆਟਾ ਗੁੰਨਣ ਵਾਲੀ ਮਸ਼ੀਨ ਅਤੇ ਪ੍ਰਸ਼ਾਦੇ ਤਿਆਰ ਕਰਾਉਣ ਵਿਚ। ਬਾਅਦ ਵਿਚ ਪਿੰਡਾਂ ਵਿਚ ਸਪਲਾਈ ਵਿਚ ਵੀ ਇਨ੍ਹਾਂ ਨੇ ਸੇਵਾ ਕੀਤੀ।

2. ਭਾਈ ਪਰਮਜੀਤ ਸਿੰਘ ਜੀ ਸਾਰੰਗਪੁਰ ਵਾਲੇ ਅਤੇ ਸਰਪੰਚ ਸਰਦਾਰ ਮੇਵਾ ਸਿੰਘ ਜੀ ਧੜਾਕ ਤਿਆਰ ਹੋਈਆਂ ਦਾਲਾਂ, ਸਬਜ਼ੀਆਂ ਅਤੇ ਚੌਲਾਂ ਦੀ ਸੰਭਾਲ ਰਖਦੇ।

3. ਭਾਈ ਗੁਰਦੇਵ ਸਿੰਘ ਜੀ ਜ਼ੀਰਕਪੁਰ ਵਾਲੇ, ਪਾਣੀ ਦੇ ਟੈਂਕਰ ਲਿਆ ਕੇ ਜੋ ਸਾਡੇ ਪਾਸ ਪੰਜ-ਪੰਜ ਹਜ਼ਾਰ ਲੀਟਰ ਦੀਆਂ ਦੋ ਟੈਂਕੀਆਂ ਸਨ, ਉਨ੍ਹਾਂ ਵਿਚ ਪਾਣੀ ਜਮ੍ਹਾ ਰਖਦੇ।

4. ਭਾਈ ਗੁਰਚਰਨ ਸਿੰਘ ਜੀ (ਏਅਰ ਫੋਰਸ ਵਾਲੇ) ਕੰਟਰੋਲ ਰੂਮ ਅਤੇ ਹੋਰ ਅਧਿਕਾਰੀਆਂ ਨਾਲ ਸੰਪਰਕ ਕਰਦੇ ਅਤੇ ਵਸਤੂਆਂ ਖਰੀਦਣ ਵਿਚ ਸਹਾਇਤਾ ਕਰਦੇ।

5. ਭਾਈ ਨਸੀਬ ਸਿੰਘ ਜੀ ਅਤੇ ਭਾਈ ਦਿਲਬਾਗ ਸਿੰਘ ਜੀ ਸਾਰਾ ਰਾਸ਼ਨ, ਕੰਬਲ, ਕਪੜਾ ਅਤੇ ਹੋਰ ਸਮਾਨ ਅੱਡ ਅੱਡ ਕਰਕੇ ਸਟੋਰ ਵਿਚ ਸੰਭਾਲਦੇ ਸਨ।

ਰਾਪਰ ਕੈਂਪ ਵਿਖੇ ਗੁਰੂ ਕੇ ਲੰਗਰ ਦਾ ਇਕ ਦ੍ਰਿਸ਼।

ਇੱਟਾਂ, ਸੀਮਿੰਟ ਦਾ ਸੀ। 99% ਘਰ ਪੱਥਰ ਅਤੇ ਮਿੱਟੀ ਦੇ ਬਣੇ ਸਨ। ਵਾਹਿਗੁਰੂ ਜਾਣੇ ਕਿ ਇਹ ਵਿਚਾਰੇ ਕਿਵੇਂ ਆਪਣਾ ਗੁਜ਼ਾਰਾ ਕਰਦੇ। ਕੁਦਰਤ ਦੀ ਕਰੋਪੀ ਵੀ ਐਸੀ ਹੋਈ ਕਿ ਇਹ ਵਿਚਾਰੇ ਘਰਾਂ ਤੋਂ ਬੇਘਰ ਹੀ ਨਹੀਂ ਹੋਏ ਬਲਕਿ ਭੁਚਾਲ ਨੇ ਐਸਾ ਸੁਹਾਗਾ ਫੇਰਿਆ ਕਿ ਹਜ਼ਾਰਾਂ ਦੀਆਂ ਜਾਨਾਂ ਮਲਬੇ ਦੇ ਢੇਰਾਂ ਹੇਠ ਗਈਆਂ। ਸ਼ਹਿਰਾਂ ਵਿਚ ਹਜ਼ਾਰਾਂ ਅਤੇ ਪਿੰਡਾਂ ਵਿਚ ਸੈਂਕੜੇ ਖਤਮ ਹੋ ਗਏ। ਫਸਲ ਤਾਂ ਪਹਿਲਾਂ ਹੀ ਕੋਈ ਨਜ਼ਰ ਨਹੀਂ ਸੀ ਆਉਂਦੀ। ਹੁਣ ਘਰ ਵੀ ਨਹੀਂ ਰਹੇ। ਕੋਲ ਰਹਿ ਗਿਆ ਵਿਛੜਿਆਂ ਦਾ ਸਦਮਾ, ਦੁਖ ਅਤੇ ਅਤਿ ਦੀ ਭੁੱਖ।

**ਮਹਾਂਪੁਰਖਾਂ ਵਲੋਂ ਰਾਪਰ ਦੇ 32 ਪਿੰਡਾਂ ਦੀ ਸਹਾਇਤਾ** – ਐਸੇ ਦਰਦ ਭਰੇ ਸਮੇਂ ਦੇ ਅੰਦਰ ਰਤਵਾੜਾ ਸਾਹਿਬ ਮਹਾਂਪੁਰਖਾਂ ਵਲੋਂ 32 ਪਿੰਡਾਂ ਦੀ ਜਿਸ ਢੰਗ ਨਾਲ ਸਹਾਇਤਾ ਕੀਤੀ ਗਈ ਇਹ ਉਹ ਲੋਕ ਹੀ ਜਾਣਦੇ ਹਨ ਜਿਨ੍ਹਾਂ ਨੂੰ ਸਹਾਇਤਾ ਪਹੁੰਚੀ ਹੈ। ਇਸ ਦਾ ਸਾਰਾ ਹਾਲ ਇਸ ਪ੍ਰਕਾਰ ਹੈ।

ਕੈਂਪ ਵਿਚ ਗੁਰੂ ਕਾ ਲੰਗਰ ਛਕ ਰਹੇ ਭੁਚਾਲ ਪੀੜਤ।

6. ਭਾਈ ਮਹਿੰਦਰ ਸਿੰਘ ਜੀ ਅਤੇ ਭਾਈ ਹਰਪ੍ਰਕਾਸ਼ ਸਿੰਘ ਜੀ ਟੈਲੀਫੋਨ ਦੀ ਸੇਵਾ ਅਤੇ ਦਿਨ ਵਿਚ ਬਾਹਰੋਂ ਆਇਆਂ ਨੂੰ ਪੂਰੀ ਜਾਣਕਾਰੀ ਦਿੰਦੇ ਸਨ।

7. ਸਰਵੇ ਟੀਮ ਵਿਚ ਦਾਸ (ਭਾਈ ਲਖਬੀਰ ਸਿੰਘ ਜੀ), ਭਾਈ ਜਗਦੇਵ ਸਿੰਘ ਜੀ ਧਮੋਟ ਵਾਲੇ, ਡਾਕਟਰ ਕੁਲਦੀਪ ਸਿੰਘ ਜੀ, ਭਾਈ ਤਰਨਜੀਤ ਸਿੰਘ ਜੀ ਸ਼ਾਮਲ ਸਨ।

8. ਦਾਲਾਂ, ਸਬਜ਼ੀਆਂ ਬਣਾਉਣ ਅਤੇ ਲੰਗਰ ਵਰਤਾਉਣ ਵਿਚ ਮਾਝੇ, ਧਮੋਟ ਅਤੇ ਯੂ.ਪੀ. ਦੇ ਸਾਰੇ ਸਿੰਘਾਂ ਨੇ ਪੂਰੀ ਜ਼ਿੰਮੇਦਾਰੀ ਨਾਲ ਡਿਊਟੀ ਸੰਭਾਲੀ।

9. ਲੰਗਰ ਦੇ ਜੂਠੇ ਬਰਤਨ – ਭਾਈ ਸੁਖਦੇਵ ਸਿੰਘ, ਭਾਈ ਕੁਲਦੀਪ ਸਿੰਘ, ਭਾਈ ਖਜ਼ਾਨ ਸਿੰਘ, ਭਾਈ ਅਜੈਬ ਸਿੰਘ ਧਮੋਟ, ਭਾਈ ਬਲਬੀਰ ਸਿੰਘ ਧਮੋਟ, ਭਾਈ ਹਰਜਿੰਦਰ ਸਿੰਘ ਮਰੂਤੇ ਵਾਲੇ ਅਤੇ ਗੁਰਜੀਤ ਸਿੰਘ (ਗਣੇਸ਼ ਜੀ) ਨੇ ਹੋਰ ਸਿੰਘਾਂ ਨਾਲ ਮਿਲ ਕੇ ਬੜੇ ਪਿਆਰ ਨਾਲ ਸੇਵਾ ਕੀਤੀ।

10. ਟਰਾਂਸਪੋਰਟਰ ਗੁਰਵਿੰਦਰ ਸਿੰਘ ਜੀ ਰਾਣਾ ਤੇ ਬਾਬਾ ਰਤਨ ਸਿੰਘ ਮੌਜਪੁਰ, ਸਰਦਾਰ ਜਗਦੇਵ ਸਿੰਘ ਸਰਪੰਚ ਬਉਲੀ ਸਾਹਿਬ, ਭਾਈ ਜਸਵੰਤ ਸਿੰਘ, ਭਾਈ ਮਹਿੰਦਰ ਸਿੰਘ ਦੇ ਭਰਾ 16 ਫਰਵਰੀ ਤੋਂ ਬਾਅਦ ਮੇਰੇ ਨਾਲ ਸਰਵੇ ਤੇ ਵੀ ਜਾਂਦੇ ਅਤੇ ਬਾਕੀ ਸਮਾਂ ਸਮੱਗਰੀ ਸਪਲਾਈ ਕਰਨ ਅਤੇ ਲੰਗਰ ਦੇ ਬਰਤਨ ਸਾਫ ਕਰਨ ਦੀ ਪਿਆਰ ਨਾਲ ਸੇਵਾ ਕਰਦੇ ਰਹੇ। ਸਾਰੀ ਸੇਵਾ ਤਿੰਨ ਹਿਸਿਆਂ ਵਿਚ ਵੰਡ ਕੇ ਤਿੰਨ ਪਾਰਟੀਆਂ ਬਣਾਈਆਂ ਗਈਆਂ ਤਾਕਿ ਹਰੇਕ ਪਿੰਡ ਵਿਚ ਯੋਜਨਾ ਅਨੁਸਾਰ ਲੋੜੀਂਦੀਆਂ ਵਸਤਾਂ ਪੁੱਜ ਜਾਣ। ਤਿੰਨ ਪਰਾਟੀਆਂ ਇਸ ਪ੍ਰਕਾਰ ਸਨ –

**ਪਹਿਲੀ ਪਾਰਟੀ** – ਭਾਈ ਦੇਵਿੰਦਰ ਸਿੰਘ, ਭਾਈ ਅਵਤਾਰ ਸਿੰਘ, ਭਾਈ ਹਰਨੇਕ ਸਿੰਘ, ਭਾਈ ਭਾਗ ਸਿੰਘ, ਬਾਬਾ ਫਕੀਰ ਸਿੰਘ ਅਤੇ ਹੋਰ ਸਾਥੀ।

**ਦੂਸਰੀ ਪਾਰਟੀ** – ਭਾਈ ਅਮਰਜੀਤ ਸਿੰਘ, ਮੋਹਨ ਸਿੰਘ, ਭਾਈ ਜਰਮਨਜੀਤ ਸਿੰਘ, ਬਨੂੜ ਵਾਲੇ ਸਿੰਘ, ਭਾਈ ਨਿਮਰਲ ਸਿੰਘ, ਭਾਈ ਬੰਤ ਸਿੰਘ ਅਤੇ ਹੋਰ ਸਾਥੀ।

**ਤੀਸਰੀ ਪਾਰਟੀ** – ਭਾਈ ਗੁਰਜੀਤ ਸਿੰਘ ਜੀ, ਭਾਈ ਮਹਿੰਦਰ ਸਿੰਘ ਜੀ, ਰਾਜਪੁਰੇ ਵਾਲੇ ਸਿੰਘ ਅਤੇ ਹੋਰ ਸਾਥੀ। ਟਰੱਕਾਂ ਦੇ ਨਾਲ ਦੋ ਜੀਪਾਂ ਰਤਵਾੜਾ ਸਾਹਿਬ ਵਾਲੀਆਂ ਅਤੇ ਇਕ ਸੂਮੋ ਗੱਡੀ ਭਾਈ ਪਰਮਜੀਤ ਸਿੰਘ ਦਿੱਲੀ ਵਾਲਿਆਂ ਦੀ, ਲਗਾਤਾਰ ਨਾਲ ਚਲਦੀਆਂ।

ਵੈਸੇ ਸਮੇਂ ਸਮੇਂ ਆਪਸ ਵਿਚ ਸਾਰੇ ਹੀ ਲੋੜ ਪੈਣ ਤੇ ਇਕ ਦੂਸਰੇ ਨਾਲ ਇਕੱਠੇ ਵੀ ਚਲਦੇ। ਇਥੇ ਸਿਰਫ ਨਾਮ ਥੋੜ੍ਹੇ ਸਿੰਘਾਂ ਦੇ ਹੀ ਆਏ ਹਨ, ਵੈਸੇ ਸਾਰਿਆਂ ਨੇ ਹੀ ਇਕ ਦੂਸਰੇ ਤੋਂ ਅੱਗੇ ਵੱਧ ਕੇ ਸੇਵਾ ਕੀਤੀ। ਇਕ ਇਕ ਪਿੰਡ ਵਿਚ ਤਿੰਨ ਤਿੰਨ ਵਾਰੀ ਵੀ ਰਸਦਾਂ ਅਤੇ ਸਮੱਗਰੀ ਵੰਡੀ ਗਈ। ਜਿਵੇਂ ਜਿਵੇਂ ਪਿਛੋਂ ਸਾਮਾਨ ਆਉਂਦਾ ਸੀ, ਤਿਵੇਂ ਤਿਵੇਂ ਵੰਡਿਆ ਜਾਂਦਾ ਸੀ।

ਭਾਈ ਲਖਬੀਰ ਸਿੰਘ ਜੀ ਦੀ ਅਗਵਾਈ ਹੇਠ ਪਿੰਡਾਂ ਦਾ ਸਰਵੇ ਕਰਦੀ ਹੋਈ ਟੀਮ।

ਰੋਜ਼ ਰਾਤ ਨੂੰ ਮੀਟਿੰਗ ਹੁੰਦੀ ਅਤੇ ਸਵੇਰੇ ਸ੍ਰੀ ਆਸਾ ਜੀ ਦੀ ਵਾਰ ਦੇ ਭੋਗ ਪੈਣ ਤੋਂ ਬਾਅਦ ਸਾਰੇ ਆਪੋ ਆਪਣੀਆਂ ਡਿਊਟੀਆਂ ਤੇ ਜੁਟ ਜਾਂਦੇ। ਕਿਸੇ ਜਗ੍ਹਾ ਵੀ ਕੋਈ ਕਮਜ਼ੋਰੀ ਨਾ ਰਹੇ, ਇਸ ਲਈ ਦਾਸ ਨੂੰ ਹਰ ਜਗ੍ਹਾ ਤੇ ਪਹੁੰਚਣਾ ਪੈਂਦਾ। ਲੰਗਰ ਵਿਚ ਕੀ ਕੁਝ ਬਣ ਰਿਹਾ ਹੈ, ਵਰਤਾਵੇ ਕਿਸ ਪ੍ਰਕਾਰ ਵਰਤਾਅ ਰਹੇ ਹਨ, ਪਿੰਡਾਂ ਵਿਚ ਸਪਲਾਈ ਕਿਵੇਂ ਚਲ ਰਹੀ ਹੈ ਅਤੇ ਉਸ ਤੋਂ ਬਾਅਦ ਸਰਵੇ ਕਰਨਾ, ਦਾਸ ਦੀ ਜ਼ਿੰਮੇਵਾਰੀ

ਸ. ਜਗਦੇਵ ਸਿੰਘ ਧਮੋਟ ਵਾਲੇ ਸ੍ਰੀ ਧੀਰੂ ਭਾਈ ਸ਼ਾਹ, ਸਪੀਕਰ ਵਿਧਾਨ ਸਭਾ, ਗੁਜਰਾਤ ਨੂੰ, ਵੰਡੀਆਂ ਜਾਣ ਵਾਲੀਆਂ ਵਸਤਾਂ ਦਿਖਾ ਰਹੇ ਹਨ।

ਸੀ ਜੋ ਗੁਰੂ ਮਿਹਰ ਸਦਕਾ ਅਤੇ ਮਹਾਂਪੁਰਸ਼ਾਂ ਦੀ ਅਸੀਸ ਨਾਲ ਠੀਕ ਨਿਭਦੀ ਰਹੀ। ਮਹਾਂਪੁਰਸ਼ਾਂ ਨਾਲ ਹਰ ਸਮੇਂ ਸੰਪਰਕ ਬਣਾਈ ਰੱਖਿਆ ਤਾਕਿ ਸੇਧ ਮਿਲਦੀ ਰਹੇ। ਭਾਈ ਹਰਪਾਲ ਸਿੰਘ ਜੀ ਅਤੇ ਸ੍ਰੀ ਮਾਨ ਭਾਈ ਕਰਨੈਲ ਸਿੰਘ ਜੀ ਨਾਲ ਵੀ ਰਤਵਾੜਾ ਸਾਹਿਬ ਟੈਲੀਫੋਨ ਰਾਹੀਂ ਸੰਪਰਕ ਰੱਖਿਆ ਅਤੇ ਸਮੇਂ ਮੁਤਾਬਿਕ ਸਾਰੀ ਸਲਾਹ ਕਰ ਲੈਂਦੇ।

**ਲੁਹਾਨਾ ਵਿਦਿਆਰਥੀ ਭਵਨ ਵਿਖੇ ਗੁਰੂ ਕਾ ਅਤੁੱਟ ਲੰਗਰ** – 7 ਫਰਵਰੀ ਨੂੰ ਸਵੇਰੇ ਨਿਤਨੇਮ ਤੋਂ ਬਾਅਦ ਸਾਰੀ ਤਿਆਰੀ ਕਰਕੇ 12 ਵਜੇ ਅਰਦਾਸਾ ਕਰਕੇ ਸਮੂੰਹ ਲੋੜਵੰਦਾਂ ਲਈ ਲੰਗਰ ਚਾਲੂ ਕਰ ਦਿਤਾ ਗਿਆ। ਪਹਿਲੇ ਦਿਨ ਲੰਗਰ ਵਿਚ ਕਾਫੀ ਭੀੜ ਰਹੀ। ਅਗਲੇ ਦਿਨ ਭਾਈ ਨਸੀਬ ਸਿੰਘ ਜੀ ਨੇ ਦੋ ਸਿੰਘ ਵੱਡੀਆਂ ਕਿਰਪਾਨਾਂ ਦੇ ਕੇ ਕੰਟਰੋਲ ਰੱਖਣ ਲਈ ਪਹਿਰਾ ਲਾ ਦਿਤਾ ਪਰ ਲੋਕ ਡਰ ਦੀ ਭਾਵਨਾ ਵਿਚ ਦੂਰੋਂ ਹੀ ਦੇਖ ਕੇ ਵਾਪਸ ਮੁੜਦੇ ਜਾਣ। ਬਾਹਰ ਦੂਰ ਖੜ੍ਹੇ ਲੋਕਾਂ ਨੂੰ ਦੇਖ ਕੇ ਹੈਰਾਨੀ ਨਾਲ ਲੰਗਰ ਵਲ ਦੇਖਦਿਆਂ ਅਤੇ ਅੰਦਰ ਨਾ ਆਉਂਦਿਆਂ ਵੇਖ ਸ਼ੱਕ ਪਿਆ ਤਾਂ ਮੈਂ ਗੇਟ ਤੋਂ ਬਾਹਰ ਜਾ ਕੇ ਉਨ੍ਹਾਂ ਨੂੰ ਅੰਦਰ ਲੰਗਰ ਵਿਚ ਨਾ ਆਉਣ ਦਾ ਕਾਰਨ ਪੁਛਿਆ। ਉਨ੍ਹਾਂ ਵਿਚੋਂ ਹਿੰਦੀ ਬੋਲਣ ਵਾਲਿਆਂ ਨੇ ਦੱਸਿਆ ਕਿ ਤੁਹਾਡੇ ਬੰਦੇ ਸਾਨੂੰ ਮਾਰਨ ਵਾਸਤੇ ਹਥਿਆਰ ਲੈ ਕੇ ਖੜ੍ਹੇ ਹਨ। ਉਹ ਭੋਲੇ ਲੋਕ ਇਹ ਸਮਝ ਰਹੇ ਸਨ ਕਿ ਸ਼ਾਇਦ ਇਹ ਸਿੰਘ ਇਨ੍ਹਾਂ ਨੇ ਬਾਹਰੋਂ ਆਇਆਂ ਨੂੰ ਰੋਕਣ ਵਾਸਤੇ ਲਾਏ ਹਨ। ਮੈਂ ਉਨ੍ਹਾਂ ਨੂੰ ਹੱਥ ਜੋੜ ਕੇ ਬੇਨਤੀ ਕੀਤੀ ਕਿ ਇਹ ਤਾਂ ਸਭ ਕੁਝ ਤੁਹਾਡੀ ਸੇਵਾ ਵਾਸਤੇ ਹੀ ਹੈ ਅਤੇ ਉਨ੍ਹਾਂ ਨੂੰ ਅੰਦਰ ਬੁਲਾਇਆ ਅਤੇ ਭਾਈ ਨਸੀਬ ਸਿੰਘ ਜੀ ਨੂੰ ਬੇਨਤੀ ਕਰਕੇ ਗੇਟ ਵਾਲੇ ਸਿੰਘਾਂ ਦੀਆਂ ਸ੍ਰੀ ਸਾਹਿਬਾਂ ਗੁਪਤ ਰਖਾਈਆਂ ਅਤੇ ਫੇਰ ਦੁਬਾਰਾ ਉਸੇ ਤਰ੍ਹਾਂ ਲੰਗਰ ਚਲ ਪਿਆ।

**ਲੰਗਰ ਦੀ ਮਹਿਮਾ** – ਮਹਾਂਪੁਰਖਾਂ ਦੇ ਹੁਕਮ ਅਨੁਸਾਰ ਚਲ ਰਹੇ ਲੰਗਰ ਦੀ ਪਵਿੱਤਰਤਾ ਦਾ ਅਸਰ ਉਨ੍ਹਾਂ ਲੋਕਾਂ ਉਤੇ ਬਹੁਤ ਗਹਿਰਾ ਹੋਇਆ। ਦਾਲਾਂ, ਸਬਜ਼ੀਆਂ ਬਣਾਉਣ ਵਾਲੇ, ਪ੍ਰਸ਼ਾਦਾ ਪਕਾਉਣ ਵਾਲੇ ਅਤੇ ਵਰਤਾਉਣ ਵਾਲੇ ਅਤੇ ਬਰਤਨ ਮਾਂਜਣ ਵਾਲੇ ਸਾਰੇ ਸੇਵਾਦਾਰ ਨੰਗੀ ਪੈਰੀਂ ਸੇਵਾ ਕਰ ਰਹੇ ਸਨ। ਸਾਰਿਆਂ ਨੂੰ ਬਿਨਾਂ ਕਿਸੇ ਵਿਤਕਰੇ ਤੋਂ ਪੰਗਤਾਂ ਵਿਚ ਇਕੱਠੇ ਬਿਠਾ ਕੇ ਲੰਗਰ ਛਕਾਇਆ ਜਾ ਰਿਹਾ ਸੀ। ਇਹ ਸਭ ਕੁਝ ਉਨ੍ਹਾਂ ਲੋਕਾਂ ਵਾਸਤੇ ਹੈਰਾਨ ਕਰਨ ਵਾਲੀ ਗੱਲ ਸੀ ਕਿਉਂਕਿ ਉਥੇ ਅਜੇ ਵੀ ਜਾਤ ਪਾਤ, ਊਚ ਨੀਚ ਦਾ ਬੜਾ ਵਿਤਕਰਾ ਹੈ। ਸਾਰਿਆਂ ਨੂੰ ਪ੍ਰਸ਼ਾਦਾ ਛਕਣ ਵਾਸਤੇ ਥਾਲ, ਕੌਲ, ਗਿਲਾਸ ਦਿਤੇ ਜਾਂਦੇ। ਸੇਵਾਦਾਰ ਸਿੰਘ ਆਪ ਜੂਠੇ ਬਰਤਨ, ਥਾਲ, ਗਿਲਾਸ, ਕੌਲ ਚੁੱਕ ਕੇ ਬੜੇ ਪਿਆਰ ਨਾਲ ਮਾਂਜਦੇ। ਲੰਗਰ ਅਤੇ ਬਰਤਨਾਂ ਦੀ ਸਫਾਈ ਦੇਖ ਕੇ ਵੱਡੇ ਵੱਡੇ ਆਫੀਸਰ ਗੁਰੂ ਨਾਨਕ ਸਾਹਿਬ ਦੇ ਘਰ ਨੂੰ ਨਮਸ਼ਕਾਰ ਕਰਦੇ ਅਤੇ ਰਤਵਾੜਾ ਸਾਹਿਬ ਦਾ ਨਾਂ ਲੈ ਕੇ ਮਹਾਂਪੁਰਸ਼ਾਂ ਦੀ ਉਸਤਤ ਕਰਦੇ ਜਾਂਦੇ ਅਤੇ ਇਹ ਕਹਿੰਦੇ ਸੁਣੇ ਗਏ ਕਿ ਜਿੰਨਾਂ ਲੋਕਾਂ ਨੂੰ ਕੋਈ ਨੇੜੇ ਬੈਠਣ ਵੀ ਨਹੀਂ ਦਿੰਦਾ, ਇਹ ਪਿਆਰੇ ਸਿੰਘ ਉਨ੍ਹਾਂ ਦੇ ਜੂਠੇ ਬਰਤਨ ਵੀ ਆਪ ਮਾਂਜ ਰਹੇ ਹਨ। ਧੰਨ ਉਹ ਮਹਾਂਪੁਰਸ਼ ਹਨ ਜਿਨ੍ਹਾਂ ਨੇ ਇਨ੍ਹਾਂ ਦੇ ਅੰਦਰ ਐਸਾ ਪਿਆਰ ਭਰਿਆ ਹੈ।

**ਲੰਗਰ ਵਿਚ ਕੀ ਕੀ ਤਿਆਰ ਹੁੰਦਾ ਰਿਹਾ** – ਮਹਾਂਪੁਰਖਾਂ ਦੇ ਹੁਕਮ ਅਨੁਸਾਰ ਲੰਗਰ ਸਦਾ ਖੁਲ੍ਹਾ ਚਲਦਾ, ਬੇਅੰਤ ਵਸਤਾਂ ਹੋਣ ਕਾਰਨ ਲੰਗਰ ਵਿਚ ਵਧੀਆ ਦਾਲਾਂ, ਸਬਜ਼ੀਆਂ, ਵੇਸਣ ਦੀ ਪਕੌੜਿਆਂ ਵਾਲੀ ਕੜੀ, ਪ੍ਰਸ਼ਾਦਿਆਂ ਦੇ ਨਾਲ ਕੜਾਹ ਪ੍ਰਸ਼ਾਦ ਅਤੇ ਚਾਵਲ ਨਿਤ ਬਣਦੇ ਰਹੇ। ਇਸ ਦੇ ਨਾਲ ਬੂੰਦੀ, ਪਕੌੜੇ, ਬਿਸਕੁਟ, ਬਰੈਡ ਅਤੇ ਚਾਹ ਦੇ ਲੰਗਰ ਵੀ ਖੁਲ੍ਹੇ ਚਲਦੇ ਰਹੇ।

**ਲੰਗਰ ਕੌਣ-ਕੌਣ ਛਕਦਾ?** ਮੇਨ ਰੋਡ ਉਤੇ ਲੰਗਰ ਹੋਣ ਕਾਰਨ ਸਾਨੂੰ ਕਿਸੇ ਨੂੰ ਅਵਾਜ਼ਾਂ ਮਾਰਨ ਦੀ ਲੋੜ ਨਹੀਂ ਪਈ। ਲੰਗਰ ਦੀ ਮਹਿਮਾ ਫੁੱਲਾਂ ਦੀ ਸੁਗੰਧੀ ਵਾਂਗੂੰ ਇਕ ਦਮ ਇਲਾਕੇ ਵਿਚ ਦੂਰ ਦੂਰ ਤਕ ਫੈਲ ਗਈ। ਬਾਹਰੋਂ ਜਿੰਨੀਆਂ ਵੀ ਟੀਮਾਂ ਆਉਂਦੀਆਂ, ਜਿਵੇਂ ਕਿ ਡਾਕਟਰ ਸਾਹਿਬਾਨ, ਪੁਲਿਸ ਅਫਸਰ, ਫੌਜੀ ਸੇਵਕ, ਸੇਵਾ ਸੁਸਾਇਟੀਆਂ, ਪੱਤਰਕਾਰ, ਜੂਨੀਅਰ ਸੀਨੀਅਰ ਆਫੀਸਰ, ਰਾਜਨੀਤਕ ਨੇਤਾ, ਪ੍ਰਦੇਸਾਂ ਤੋਂ ਆਏ ਸਰਵੇ ਕਰਨ ਵਾਲੇ ਪ੍ਰੇਮੀ ਸਾਰੇ ਉਥੇ ਹੀ ਲੰਗਰ ਛਕਦੇ। ਕੰਟਰੋਲ ਰੂਮ ਦੇ ਨੇੜੇ ਹੋਣ ਕਰਕੇ ਪਿੰਡਾਂ ਦੇ ਲੋਕਾਂ ਦੀ ਭੀੜ ਬਣੀ ਰਹਿੰਦੀ, ਉਹ ਵੀ ਲੰਗਰ ਵਿਚ ਆ ਕੇ ਹੀ ਪ੍ਰਸ਼ਾਦਾ ਛਕਦੇ। ਦੂਰ ਦੂਰ ਤੋਂ ਰਾਹਤ ਲੈ ਕੇ ਆਉਣ ਵਾਲੇ ਪ੍ਰੇਮੀ ਜਿਨ੍ਹਾਂ ਵਿਚ ਖਾਸ ਕਰਕੇ ਪੰਜਾਬ ਅਤੇ ਹਰਿਆਣਾ ਦੇ ਜ਼ਿਆਦਾ ਟਰੱਕ ਹੁੰਦੇ, ਉਹ ਏਥੇ ਆ ਕੇ ਹੀ ਵਿਸਰਾਮ ਕਰਦੇ ਅਤੇ ਪ੍ਰਸ਼ਾਦਾ ਪਾਣੀ ਛਕਦੇ। ਸਫਰ ਦੇ ਥੱਕਿਆਂ ਨੂੰ ਲੰਗਰ ਅਤੇ ਆਰਾਮ ਵੀ ਮਿਲਦਾ। ਰਾਪਰ ਦੇ ਆਸ-ਪਾਸ ਕਲੋਨੀਆਂ ਦੇ ਆਮ ਲੋਕ ਤਿੰਨੇ ਟਾਇਮ ਏਥੇ ਹੀ ਲੰਗਰ ਛਕਦੇ। ਇਕ ਦਿਨ ਅਚਾਨਕ ਅਜੀਤ ਅਖਬਾਰ ਦੀ ਟੀਮ ਅਤੇ ਇਕ ਦਿਨ ਟ੍ਰਿਬਿਊਨ ਅਖਬਾਰ ਦੇ ਪ੍ਰੇਮੀ ਵੀ ਆਏ। ਚਲ ਰਹੇ ਗੁਰੂ ਕੇ ਲੰਗਰ ਅਤੇ ਮਹਾਂਪੁਰਸ਼ਾਂ ਵਲੋਂ ਹੋ ਰਹੀ ਪਿੰਡਾਂ ਵਿਚ ਵੱਡੀ ਪੱਧਰ ਦੀ ਸਹਾਇਤਾ ਦੇਖ ਕੇ ਬਹੁਤ ਪ੍ਰਭਾਵਿਤ ਹੋਏ। ਇਹ ਖਬਰਾਂ ਉਨ੍ਹਾਂ ਨੇ ਆਪਣੇ ਪੇਪਰਾਂ ਵਿਚ ਵੀ ਛਾਪੀਆਂ ਹਨ।

**ਸਿੰਘਾਂ ਦਾ ਨਿਤਨੇਮ** – ਰਤਵਾੜਾ ਸਾਹਿਬ ਤੋਂ ਤੁਰਨ ਤੋਂ ਪਹਿਲਾਂ ਸਾਨੂੰ ਸਾਰਿਆਂ ਨੂੰ ਮਹਾਂਪੁਰਖਾਂ ਦਾ ਇਹ ਬਚਨ ਹੋਇਆ ਕਿ ਤੁਸੀਂ ਗੁਰੂ ਨਾਨਕ ਪਾਤਸ਼ਾਹ ਦੇ ਨੁਮਾਇੰਦਿਆਂ ਦੇ ਰੂਪ ਵਿਚ ਗੁਜਰਾਤ ਜਾ ਰਹੇ ਹੋਂ। ਗੁਰੂ ਦਸ਼ਮੇਸ਼ ਪਿਤਾ ਜੀ ਨੂੰ ਸਦਾ ਯਾਦ ਰਖਣਾ, ਤੁਹਾਨੂੰ ਵਰਤ ਵਰਤਾ ਵਿਚ ਵੇਖ ਕੇ ਉਨ੍ਹਾਂ ਸਤਿਗੁਰਾਂ ਬਾਰੇ ਅਨੁਮਾਨ ਲਾਉਣੇ ਹਨ। ਤੁਹਾਡੀ ਬੋਲ ਬਾਣੀ, ਵਰਤ ਵਰਤਾ, ਕਿਰਦਾਰ ਐਸਾ ਸੁਖਾਵਾਂ ਹੋਵੇ ਕਿ ਮੇਰੇ ਸਤਿਗੁਰਾਂ ਦਾ ਨਾਮ ਉਚਾ ਹੋਵੇ ਅਤੇ ਤੁਹਾਡਾ ਪਿਆਰ ਵੇਖ ਕੇ ਉਹ ਮੇਰੇ ਗੁਰਾਂ ਦੇ ਪਿਆਰ ਨੂੰ ਆਪਣੇ ਅੰਦਰ ਵਸਾ ਲੈਣ। ਮਹਾਂਪੁਰਸ਼ਾਂ ਨੇ ਪੂਰੀ ਪ੍ਰੇਰਨਾ ਦਿੰਦਿਆਂ ਕਿਹਾ, ਨਿਤਨੇਮ ਵਿਚ ਢਿੱਲ ਨਹੀਂ ਕਰਨੀ। ਰਾਪਰ ਕੈਂਪ ਵਿਚ ਸਿੰਘਾਂ ਦਾ ਨਿਤਨੇਮ ਚੜ੍ਹਦੀ ਕਲਾ ਵਿਚ ਰਿਹਾ। ਅੰਮ੍ਰਿਤ ਵੇਲੇ ਸਿਮਰਨ, ਨਿਤਨੇਮ ਅਤੇ ਸ੍ਰੀ ਆਸਾ ਜੀ ਦੀ ਵਾਰ ਦੇ ਕੀਰਤਨ ਵਿਚ ਸਾਰੇ ਜੁੜਦੇ। ਭਾਈ ਪਾਲ ਸਿੰਘ

ਪੰਛੀ ਅਤੇ ਭਾਈ ਬੁੱਕਲ ਸਿੰਘ ਜੀ ਦਾਸ ਤੋਂ ਪਹਿਲਾਂ ਕੀਰਤਨ ਸ਼ੁਰੂ ਕਰਦੇ। ਅਰਦਾਸ 6.30 ਵਜੇ ਹੁੰਦੀ। ਨਿਤਨੇਮ ਅਤੇ ਕੀਰਤਨ ਨਾਲ ਸਾਨੂੰ ਸਾਰਿਆਂ ਨੂੰ ਐਸੀ ਸ਼ਕਤੀ ਮਿਲਦੀ ਕਿ ਜਿਸ ਕੰਮ ਨੂੰ ਅਸੀਂ ਸੋਚਦੇ ਸਾਂ ਕਿ ਇਹ ਤਿੰਨ ਦਿਨ ਵਿਚ ਹੋਵੇਗਾ, ਉਹ ਇਕ ਦਿਨ ਵਿਚ ਹੀ ਸਪੰਨ ਹੋ ਜਾਂਦਾ। ਸਪੀਕਰ ਦੀ ਅਵਾਜ਼ ਦੂਰ ਦੂਰ ਤਕ ਜਾਂਦੀ। ਸਭ ਤੋਂ ਪਹਿਲਾਂ ਮਹਾਂਪੁਰਖਾਂ ਦੀ ਸਿਮਰਨ ਦੀ ਟੇਪ ਲਾਈ ਜਾਂਦੀ। ਸ਼ਹਿਰ ਨਿਵਾਸੀ ਸਾਨੂੰ ਦਸਦੇ ਸਨ ਕਿ ਅਸੀਂ ਆਪਣੇ ਬੱਚਿਆਂ ਸਮੇਤ ਅੰਮ੍ਰਿਤ ਵੇਲੇ ਬੈਠ ਕੇ ਵਾਹਿਗੁਰੂ ਵਾਹਿਗੁਰੂ ਸੁਣਦੇ ਹਾਂ। ਸਾਨੂੰ ਵਾਹਿਗੁਰੂ ਵਾਹਿਗੁਰੂ ਦਾ ਜਾਪ ਬਹੁਤ ਪਿਆਰਾ ਲਗਦਾ ਹੈ ਅਤੇ ਇਉਂ ਜਾਪਦਾ ਹੈ ਕਿ ਵਾਹਿਗੁਰੂ ਨਾਮ ਸਾਡਾ ਸਹਾਰਾ ਬਣ ਰਿਹਾ ਹੈ।

ਸਾਡੇ ਪੜੌਸ ਵਿਚ, ਇਸੇ ਸਕੂਲ ਦੀ ਗਰਾਉਂਡ ਵਿਚ ਇਕ ਪਾਸੇ ਲੋਕਲ ਪ੍ਰੇਮੀਆਂ ਦਾ ਕੈਂਪ ਲੱਗਿਆ ਹੋਇਆ ਸੀ, ਜਿਹੜੇ ਪਹਿਲੇ ਦਿਨ ਹੀ ਸਾਨੂੰ ਇਥੋਂ ਦੂਸਰੀ ਜਗ੍ਹਾ ਜਾਣ ਵਾਸਤੇ ਬਹੁਤ ਜ਼ਿਆਦਾ ਜ਼ੋਰ ਲਾ ਰਹੇ ਸਨ। ਉਹ ਸਿੰਘਾਂ ਨੂੰ ਦੇਖ ਕੇ ਘਬਰਾ ਰਹੇ ਸਨ ਕਿ ਪਤਾ ਨਹੀਂ ਕਿ ਇਹ ਸਾਡੇ ਨਾਲ ਕੀ ਸਲੂਕ ਕਰਨਗੇ। ਪਰ ਜਦ ਉਨ੍ਹਾਂ ਨੇ ਅੰਮ੍ਰਿਤ ਵੇਲੇ ਸਿੰਘਾਂ ਨੂੰ ਇਸ਼ਨਾਨ ਕਰਦੇ, ਨਿਤਨੇਮ ਕਰਦੇ, ਸ੍ਰੀ ਆਸਾ ਜੀ ਦੀ ਵਾਰ ਵਿਚ ਜੁੜੇ ਦੇਖਿਆ ਅਤੇ ਕੈਂਪ ਦੀ ਸਾਰੀ ਪਵਿੱਤਰਤਾ ਦੇਖੀ ਤਾਂ ਉਨ੍ਹਾਂ ਦੇ ਸੀਨੀਅਰ ਪ੍ਰੇਮੀਆਂ ਨੇ ਆਪ ਦੱਸਿਆ ਕਿ ਅਸਾਂ ਤੁਹਾਨੂੰ ਅਤੇ ਤੁਹਾਡੇ ਸਾਰੇ ਪ੍ਰੋਗਰਾਮ ਨੂੰ ਨੀਝ ਨਾਲ ਦੇਖਿਆ ਹੈ। ਅਸੀਂ ਤੁਹਾਡੀ ਬਹੁਤ ਪ੍ਰਸੰਸਾ ਕਰਦੇ ਹਾਂ ਅਤੇ ਕਹੇ ਹੋਏ ਬੋਲਾਂ ਦੀ ਖਿਮਾ ਮੰਗਦੇ ਹਾਂ। ਸਿੰਘਾਂ ਦਾ ਮਿੱਠਾ ਬੋਲਣਾ ਵੀ ਉਨ੍ਹਾਂ ਉਤੇ ਜਾਦੂ ਵਰਗਾ ਅਸਰ ਕਰ ਗਿਆ। ਅਸਾਂ ਉਨ੍ਹਾਂ ਨੂੰ ਉਨ੍ਹਾਂ ਦੇ ਲੰਗਰ ਵਾਸਤੇ ਖੁਲ੍ਹੀ ਰਸਦ, ਚਾਵਲ, ਵੇਸਣ, ਦਾਲਾਂ, ਆਟਾ, ਘਿਉ, ਚੀਨੀ, ਚਾਹ-ਪੱਤੀ ਅਤੇ ਇਸ ਤੋਂ ਇਲਾਵਾ, ਕੰਬਲ, ਨਵਾਂ ਕਪੜਾ ਅਤੇ ਜੋੜੇ ਵੀ ਦਿਤੇ। ਸਿੰਘਾਂ ਦਾ ਐਸਾ ਸਲੂਕ ਦੇਖ ਕੇ ਉਹ ਵੀ ਸਾਡੇ ਨਾਲ ਭਰਾਵਾਂ ਵਾਂਗੂੰ ਪਿਆਰ ਕਰਨ ਲਗ ਪਏ ਅਤੇ ਆਖਰੀ ਦਿਨ ਤੁਰਨ ਲੱਗਿਆਂ ਵੀ ਉਨ੍ਹਾਂ ਨੇ ਸਾਡੇ ਪ੍ਰਤੀ ਬੜਾ ਪਿਆਰ ਅਤੇ ਸਤਿਕਾਰ ਪ੍ਰਗਟ ਕੀਤਾ ਅਤੇ ਸਜੱਲ ਨੇਤਰਾਂ ਸਹਿਤ ਵਿਦਾਇਗੀ ਦਿਤੀ।

ਸ਼ਾਮ ਨੂੰ ਵੀ ਰੋਜ਼ ਕੀਰਤਨ ਹੁੰਦਾ ਅਤੇ ਕਥਾ ਹਿੰਦੀ ਵਿਚ ਸ਼ੁਰੂ ਕਰ ਦਿਤੀ। ਭੋਜਨ ਅਤੇ ਭਜਨ ਦਾ ਇਕੱਠਾ ਲੰਗਰ ਚਲਦਾ ਦੇਖ ਕੇ ਸਾਰੇ ਧੰਨ ਗੁਰੂ ਨਾਨਕ ਸਾਹਿਬ ਜੀ ਕੀ ਜੈ, ਰਤਵਾੜਾ ਸਾਹਿਬ ਵਾਲੇ ਬਾਬਾ ਜੀ ਕੀ ਜੈ ਬੋਲਦੇ ਸਨ।

**ਤਹਿਸੀਲ ਰਾਪੜ ਅਤੇ ਨਾਲ ਲਗਦੇ 32 ਪਿੰਡਾਂ ਦੀ ਸਹਾਇਤਾ –** ਪਹਿਲਾਂ ਅਸੀਂ ਸਰਵੇ ਕਰਕੇ ਰਾਪਰ ਦੇ 24 ਪਿੰਡ ਚੁਣੇ, ਸਮੱਗਰੀ ਜ਼ਿਆਦਾ ਹੋਣ ਕਰਕੇ ਲਾਗਲੇ 8 ਪਿੰਡ ਹੋਰ ਸ਼ਾਮਲ ਕਰ ਲਏ।

**ਅਸੀਂ ਸਰਵੇ ਕਿਵੇਂ ਕਰਦੇ ਸੀ?** ਜਦੋਂ ਅਸੀਂ ਪਿੰਡਾਂ ਵਿਚ ਪਹੁੰਚਦੇ ਤਾਂ ਉਥੋਂ ਦੇ ਪਿੰਡਾਂ ਦੇ ਪ੍ਰਧਾਨ (ਸਰਪੰਚ) ਨੂੰ ਨਾਲ ਲੈ ਲੈਂਦੇ। ਪਿੰਡਾਂ ਵਿਚ ਸਾਰੀਆਂ ਜਾਤਾਂ ਦੇ ਮੁਖੀ ਅਲੱਗ ਅਲੱਗ ਹਨ, ਉਹ ਸਾਰੇ ਮੁਖੀਏ ਵੀ ਅਸੀਂ ਨਾਲ ਲੈ ਲੈਂਦੇ। ਹੋਰ ਵੀ ਪਿੰਡ ਦੇ ਸੂਝਵਾਨ ਲੋਕ ਸਾਡੇ ਨਾਲ ਹੁੰਦੇ। ਅਸੀਂ ਇਨ੍ਹਾਂ ਪਿੰਡਾਂ ਵਿਚ ਦੇਖਿਆ ਕਿ ਭਾਵੇਂ ਇਹ ਪਿੰਡ ਦੁਖ ਤੇ ਗਰੀਬੀ ਦੇ ਲਤਾੜੇ ਹੋਏ ਹਨ, ਤਾਂਵੀ ਨਾ ਤਾਂ ਇਹ ਝੂਠ ਬੋਲਦੇ ਹਨ ਅਤੇ ਨਾ ਹੀ ਕੋਈ ਲਾਲਚ ਕਰਦੇ ਹਨ। ਅਸੀਂ ਸਾਰੇ ਪਿੰਡ ਵਿਚ ਘੁੰਮ ਘੁੰਮ ਕੇ ਸਰਵੇ ਕਰਦੇ ਅਤੇ ਵੇਖਦੇ ਕਿ ਇਨ੍ਹਾਂ ਨੂੰ ਕਿਸ ਕਿਸ ਚੀਜ਼ ਦੀ ਜ਼ਰੂਰਤ ਹੈ। ਅਸੀਂ ਸਾਰੀਆਂ ਲਿਸਟਾਂ ਤਿਆਰ ਕਰਦੇ। ਇਸ ਦੇ ਵਿਚ ਵਿਧਵਾ ਬੀਬੀਆਂ, ਅਤਿ ਗਰੀਬ ਲੋਕ ਜਾਂ ਜੋ ਮਜ਼ਦੂਰੀ ਵੀ ਨਹੀਂ ਕਰ ਸਕਦੇ, ਉਨ੍ਹਾਂ ਦੀਆਂ ਲਿਸਟਾਂ ਅਲੱਗ ਤਿਆਰ ਕਰਦੇ ਅਤੇ ਉਸੇ ਹਿਸਾਬ ਨਾਲ ਟਰੱਕਾਂ ਉਤੇ ਸਮਾਨ ਭਰਿਆ ਜਾਂਦਾ। ਵੀਡੀਓ ਕੈਮਰਾ ਇਕ ਹੋਣ ਕਾਰਨ ਅਸੀਂ ਸਭ ਕੁਝ ਫਿਲਮਾਂ ਵਿਚ ਭਰ ਨਹੀਂ ਸਕੇ। ਕੈਮਰਾ ਇਕ ਸੀ, ਪਰ ਅਸੀਂ ਕਈ ਟੀਮਾਂ ਵਿਚ ਸੇਵਾ ਕਰ ਰਹੇ ਸਾਂ। ਸੋ ਕੁਝ ਚਿੱਤਰ ਹੀ ਪ੍ਰਾਪਤ ਕਰ ਸਕੇ ਹਾਂ।

**ਕੈਂਪ ਵਿਚ ਸਮੱਗਰੀ ਦਾ ਭੰਡਾਰ –** ਮਹਾਂਪੁਰਖਾਂ ਵਲੋਂ ਰਤਵਾੜਾ ਸਾਹਿਬ ਤੋਂ ਪਹਿਲੀ ਵਾਰ 17 ਟਰੱਕ+ਦੋ ਟਰੱਕ ਯੂ.ਪੀ ਦੇ 4 ਫਰਵਰੀ ਨੂੰ ਤੋਰੇ। ਦੂਸਰੀ ਵਾਰ 14 ਫਰਵਰੀ ਨੂੰ 10 ਟਰੱਕ ਸਮੱਗਰੀ ਦੇ ਚੱਲੇ। ਇਸ ਤੋਂ ਇਲਾਵਾ ਮਹਾਂਪੁਰਖਾਂ ਦੀ ਪ੍ਰੇਰਨਾ ਸਦਕਾ ਸੰਗਤਾਂ ਅੰਦਰ ਐਨਾ ਉਤਸ਼ਾਹ ਜਾਗਿਆ ਕਿ ਸੰਗਤਾਂ ਨੇ ਟਰੱਕ ਭਰ ਭਰ ਕੇ ਸਿੱਧੇ ਹੀ ਰਾਪਰ ਨੂੰ ਤੋਰ ਦਿਤੇ। ਜਿਸ ਵਿਚ ਯੂ.ਪੀ., ਦਿੱਲੀ, ਲਾਲੜੂ ਮੰਡੀ, ਜਲੰਧਰ, ਅੰਮ੍ਰਿਤਸਰ, ਤਰਨ-ਤਾਰਨ, ਫਰੀਦਕੋਟ, ਸੰਗਰੂਰ, ਰਾਜਸਥਾਨ ਤੋਂ ਟਰੱਕਾਂ ਦੀਆਂ ਲਾਇਨਾਂ ਹੀ ਲਗ ਗਈਆਂ। ਜਿੰਨਾਂ ਅਸੀਂ ਵੰਡ ਕੇ ਆਉਂਦੇ ਸੀ ਸਾਡੇ ਵਾਪਸ ਆਉਂਦਿਆਂ ਤੱਕ ਉਸ ਤੋਂ ਦੁੱਗਣੇ ਟਰੱਕ ਸਮਗੱਰੀ ਨਾਲ ਭਰਪੂਰ ਕੈਂਪ ਵਿਚ ਖੜ੍ਹੇ ਹੁੰਦੇ ਸੀ।

**ਮਹਾਂਪੁਰਖਾਂ ਦੀ ਸੰਗਤ ਕਾਰਨ ਸਿੰਘਾਂ ਵਿਚ ਸੇਵਾ ਦਾ ਉਤਸ਼ਾਹ –** ਜਿੰਨੇ ਵੀ ਸਿੰਘ ਸੇਵਾ ਲਈ ਰਾਪਰ ਪਹੁੰਚੇ, ਸਾਰਿਆਂ ਦੇ ਹਿਰਦੇ ਨਿਰਮਲ ਅਤੇ ਸੇਵਾ ਭਾਵ ਵਾਲੇ ਸਨ, ਮਹਾਂਪੁਰਖਾਂ ਦੀ ਟਕਸਾਲ ਵਿਚ ਕਈ ਸਾਲਾਂ ਤੋਂ ਸੰਗਤ ਕਰਕੇ ਇਨ੍ਹਾਂ ਦੀ ਐਸੀ ਘਾੜਤ ਘੜੀ ਹੋਈ ਹੈ ਕਿ ਸਾਰੀ ਸੰਗਤ ਹੀ ਸੇਵਾ ਦੀ ਮੂਰਤੀ ਬਣ ਚੁੱਕੀ ਹੈ। ਇਹ ਸਾਰੀ ਦੇਣ ਮਹਾਂਪੁਰਖਾਂ ਦੀ ਹੀ ਹੈ, ਜਿਨ੍ਹਾਂ ਦਾ ਆਪਣਾ ਸਾਰਾ ਜੀਵਨ, ਸ੍ਵਾਸ ਸ੍ਵਾਸ ਸਿਮਰਨ ਅਤੇ ਪਰਉਪਕਾਰ ਵਿਚ ਲੰਘ ਰਿਹਾ ਹੈ। ਮਹਾਂਪੁਰਖਾਂ ਜਿਸ ਵੇਲੇ ਤੋਂ ਇਸ ਸੰਸਾਰ ਵਿਚ ਵਿਚਰੇ ਹਨ ਉਸ ਵੇਲੇ ਤੋਂ ਹੀ ਟੁੱਟੀਆਂ ਰੂਹਾਂ ਨੂੰ ਪ੍ਰਮੇਸ਼ਰ ਨਾਲ ਜੋੜ ਰਹੇ ਹਨ। ਸਚਮੁੱਚ ਇਹ ਮਹਾਂਵਾਕ ਪੂਰਾ ਪੂਰਾ ਮਹਾਂਪੁਰਸ਼ਾਂ ਉਤੇ ਢੁਕਦਾ ਹੈ –

***ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥***
***ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥***

*ਪੰਨਾ – 749*

ਸਰੀਰ ਦੀ ਛੋਟੀ ਆਯੂ ਵਿਚ ਸਿੰਧ 'ਚ ਸਿੱਖੀ ਦਾ ਪ੍ਰਚਾਰ ਕੀਤਾ। ਯੂ.ਪੀ. ਵਿਚ ਤਰਾਈ ਦੇ ਇਲਾਕੇ ਵਿਚ 12 ਸਾਲ

ਬਾਣੀ ਨਾਲ ਅਤੇ ਦੂਸਰਾ ਸੂਤਰ ਸੇਵਾ ਨਾਲ ਜੁੜਿਆ ਰਿਹਾ। ਇਸੇ ਲਈ ਉਹ ਸੇਵਾ ਵਿਚ ਤਤਪਰ ਰਹੇ।

**ਸਿੰਘਾਂ ਦੀ ਅਣਥੱਕ ਸੇਵਾ** – ਇਨ੍ਹਾਂ 32 ਪਿੰਡਾਂ ਨੂੰ ਰਾਹਤ ਸਮੱਗਰੀ, ਵਾਹਿਗੁਰੂ ਜੀ ਦੀ ਕ੍ਰਿਪਾ ਨਾਲ ਮਹਾਂਪੁਰਸ਼ਾਂ ਨੇ ਰਤਵਾੜਾ ਸਾਹਿਬ ਬੈਠ ਕੇ ਹੀ ਸਿੰਘਾਂ ਦੇ ਰਾਹੀਂ ਜਿਸ ਢੰਗ ਨਾਲ ਪਹੁੰਚਾਈ, ਉਹ ਵੀ ਇਕ ਚਮਤਕਾਰ ਹੀ ਹੈ। ਸਵੇਰੇ ਅਰਦਾਸ ਉਪਰੰਤ, ਸਾਰੇ ਸਿੰਘ ਟਰੱਕਾਂ ਉਤੇ ਸਮਾਨ ਭਰਨ ਲਗ ਪੈਂਦੇ, ਭਾਵੇਂ ਅੱਡ ਅੱਡ ਡਿਊਟੀਆਂ ਸਨ, ਪਰ ਭਾਰੇ ਕੰਮ ਨੂੰ ਸਾਰੇ ਇਕੱਠੇ ਜੁੱਟ ਜਾਂਦੇ। ਪੱਲੇਦਾਰਾਂ ਵਾਲਾ ਕੰਮ ਸਾਡੇ ਵਿਚੋਂ ਕਦੇ ਵੀ ਕਿਸੇ ਨੇ ਨਹੀਂ ਸੀ ਕੀਤਾ, ਪਰ ਕੁਇੰਟਲ ਕੁਇੰਟਲ ਦੀਆਂ ਬੋਰੀਆਂ ਸਿੰਘ ਸਤਿਨਾਮ ਵਾਹਿਗੁਰੂ ਦਾ ਜਾਪ ਕਰਦੇ ਟਰੱਕਾਂ ਉਤੇ ਐਉਂ ਭਰਦੇ ਜਿਵੇਂ ਉਨ੍ਹਾਂ ਨੇ ਮਸ਼ੀਨ ਦਾ ਰੂਪ ਧਾਰ ਲਿਆ ਹੋਵੇ। ਇਸ ਨੂੰ ਦੇਖ ਕੇ ਸਾਰੇ ਹੈਰਾਨ ਹੁੰਦੇ, ਕਿਸੇ ਵੀ ਸਿੰਘ ਨੇ ਅਕੇਵਾਂ ਜਾਂ ਥਕੇਵਾਂ ਬਿਲਕੁਲ ਨਹੀਂ ਮੰਨਿਆ। 24 ਘੰਟੇ ਹੀ ਸੇਵਾ ਵਿਚ ਤਿਆਰ ਰਹਿੰਦੇ। ਸਿੰਘਾਂ ਨੂੰ ਸਿਰਫ ਰਾਤ ਨੂੰ 12.00 ਤੋਂ ਲੈ ਕੇ ਸਵੇਰੇ 3.00 ਵਜੇ ਤਕ ਹੀ ਆਰਾਮ ਮਿਲਦਾ।

ਪਿੰਡ ਕਲਿਆਣਪੁਰ ਵਿਚ ਰਾਸ਼ਨ ਸਮੱਗਰੀ ਲੈ ਰਹੇ ਪੀੜਤ ਸਦੱਸਯ ਬਾਬਾ ਜੀ ਦੀ ਫੋਟੋ ਪਿਆਰ ਨਾਲ ਪ੍ਰਾਪਤ ਕਰ ਰਹੇ ਹਨ।

ਲਾਏ, ਜਿਥੇ ਕੋਈ ਪੱਕੀ ਸੜਕ ਨਹੀਂ ਸੀ, ਕੱਚੇ ਰਸਤੇ, ਨਦੀਆਂ ਨਾਲੇ ਸਨ, ਘਰ ਘਰ ਪੈਦਲ ਜਾ ਕੇ ਗੁਰਬਾਣੀ ਦੇ ਕੀਰਤਨ ਕਰਕੇ, ਸਭਨਾਂ ਨੂੰ ਨਵਾਂ ਜੀਵਨ ਦਿਤਾ। ਸ਼ਰਾਬ, ਚੋਰੀ ਅਤੇ ਕਤਲ ਦੇ ਬਣੇ ਗੜ੍ਹ ਟੁੱਟ ਗਏ ਅਤੇ ਉਥੇ ਜਿਵੇਂ ਸਤਿਜੁਗ ਹੀ ਆ ਗਿਆ। ਸੰਨ 1980 ਤੋਂ ਚੰਡੀਗੜ੍ਹ ਅਤੇ ਪੰਜਾਬ ਦੇ ਰੋਪੜ ਜ਼ਿਲੇ ਦੇ ਪਿੰਡ ਪਿੰਡ ਜਾ ਕੇ ਨਸ਼ਿਆਂ ਹੇਠ ਲਿਤਾੜਿਆਂ ਹੋਇਆਂ ਨੂੰ ਸੁਰਜੀਤ ਕੀਤਾ ਅਤੇ ਨਵੀਂ ਰੂਹ ਫੂਕੀ। ਮਹਾਂਪੁਰਖਾਂ ਵਲੋਂ ਐਸ ਵੇਲੇ ਧਾਰਮਿਕ ਪੁਸਤਕਾਂ, ਆਤਮ ਮਾਰਗ ਮੈਗਜ਼ੀਨ, ਵੀਡੀਓ-ਆਡੀਓ ਕੈਸਟਾਂ ਅਤੇ ਕੀਰਤਨ ਰਾਹੀਂ ਸਾਰੇ ਸੰਸਾਰ ਉਤੇ ਗੁਰਮਤਿ ਦਾ ਰੂਹਾਨੀ ਪ੍ਰਚਾਰ, ਤਪਦੇ ਹਿਰਦਿਆਂ ਨੂੰ ਠੰਢ ਵਰਤਾਅ ਰਿਹਾ ਹੈ। ਲੱਖਾਂ ਪ੍ਰਾਣੀ ਅੰਮ੍ਰਿਤ ਛਕ ਕੇ ਸਤਿਗੁਰ ਦੀ ਨਿੱਘੀ ਗੋਦ ਦਾ ਅਨੰਦ ਮਾਣ ਰਹੇ ਹਨ। ਸੰਸਾਰ ਦਾ ਹਰ ਬੰਦਾ ਆਪਣੀ ਜਾਇਦਾਦ ਬਣਾਉਂਦਾ ਹੈ, ਪਰ ਮਹਾਂਪੁਰਖਾਂ ਨੇ ਜਿਥੇ ਆਪਣੇ ਸਾਰੇ ਆਰਾਮ ਅਤੇ ਸੁੱਖ ਛੱਡੇ ਉਥੇ ਆਪਣੀ ਸਾਰੀ ਜਾਇਦਾਦ ਵੀ ਸੰਸਾਰ ਦੇ ਭਲੇ ਵਾਸਤੇ ਹੀ ਲਾ ਦਿਤੀ ਜਿਸ ਦੀ ਮੂੰਹ ਬੋਲਦੀ ਤਸਵੀਰ ਰਤਵਾੜਾ ਸਾਹਿਬ ਅਤੇ ਧਮੋਟ ਹਸਪਤਾਲ ਹੈ। ਪਰਉਪਕਾਰ ਦਾ ਪੂਰਾ ਵੇਰਵਾ ਦੇਣਾ ਸੰਭਵ ਨਹੀਂ। ਐਸੇ ਤੱਤ ਬੇਤੇ ਪਰਉਪਕਾਰੀ ਮਹਾਂਪੁਰਸ਼ਾਂ ਦੀ ਜਿਨ੍ਹਾਂ ਜਿਨ੍ਹਾਂ ਪ੍ਰੇਮੀਆਂ ਨੇ ਵੀ ਸੰਗਤ ਕੀਤੀ ਹੈ ਅਤੇ ਬਚਨਾਂ ਦੀ ਕਮਾਈ ਕੀਤੀ ਹੈ ਉਨ੍ਹਾਂ ਦਾ ਜੀਵਨ ਹੀ ਸੰਸਾਰ ਨਾਲੋਂ ਨਿਰਾਲਾ ਹੋ ਗਿਆ ਹੈ। ਇਸੇ ਕਰਕੇ ਰਾਪਰ ਵਿਚ ਪਹੁੰਚੇ ਸਿੰਘ ਆਪਣੇ ਸਰੀਰਾਂ ਵਲ ਨਹੀਂ ਸਨ ਦੇਖਦੇ, ਬਲਕਿ ਉਨ੍ਹਾਂ ਨੂੰ ਹਰ ਵੇਲੇ ਢੇਹ ਹੋਏ ਘਰਾਂ ਤੋਂ ਬਾਹਰ ਖੁਲ੍ਹੇ ਅਕਾਸ਼ ਵਿਚ ਬੈਠੇ ਭੁੱਖਣ ਭਾਣੇ ਬਜ਼ੁਰਗ ਬੀਬੀਆਂ ਅਤੇ ਮਾਸੂਮ ਬੱਚੇ ਹੀ ਨਜ਼ਰ ਆ ਰਹੇ ਸਨ। ਉਨ੍ਹਾਂ ਦੇ ਅੰਦਰ ਦਾ ਇਕ ਸੂਤਰ ਨਾਮ,

**ਪਿੰਡਾਂ ਵਿਚ ਸਪਲਾਈ** – ਅਲੱਗ-ਅਲੱਗ ਟੀਮਾਂ ਵਿਚ ਸਿੰਘ ਸਮੱਗਰੀ ਲੈ ਕੇ ਪਿੰਡਾਂ ਵਿਚ ਪਹੁੰਚਦੇ, ਇਕ ਖੁਲ੍ਹੀ ਜਗ੍ਹਾ ਸਾਰੇ ਪਿੰਡ ਨੂੰ ਇਕੱਠਿਆਂ ਕੀਤਾ ਜਾਂਦਾ। ਬਣਾਈਆਂ ਹੋਈਆਂ ਲਿਸਟਾਂ ਅਨੁਸਾਰ ਸਿੰਘ ਪਰਚੀਆਂ ਤਿਆਰ ਕਰਦੇ। ਦੂਸਰੇ ਪਾਸੇ ਟਰੱਕਾਂ ਤੋਂ ਸਾਰਾ ਸਮਾਨ ਉਤਾਰ ਕੇ ਅਲੱਗ ਅਲੱਗ ਰੱਖਿਆ ਜਾਂਦਾ। ਇਸ ਦੇ ਵਿਚ ਪਿੰਡਾਂ ਵਾਲੇ ਵੀ ਵੰਡਣ ਵਿਚ ਮਦਦ ਕਰਦੇ। ਸੰਨ 1988 ਅਤੇ 1993 ਦੇ ਪੰਜਾਬ ਦੇ ਵਿਚ ਆਏ ਹੜ੍ਹਾਂ ਦੇ ਸਾਨੂੰ ਸਾਰੇ ਤਜਰਬੇ ਸਨ ਕਿ ਕਿਸ ਤਰ੍ਹਾਂ ਮਹਾਂਪੁਰਖਾਂ ਦੇ ਨਾਲ ਪਿੰਡ-ਪਿੰਡ ਜਾ ਕੇ ਓਸ ਵੇਲੇ ਵੀ ਸਮਾਨ

ਪਿੰਡ ਕਰੂੜਾ ਵਿਖੇ ਸੇਵਾਦਾਰ ਰਾਸ਼ਨ ਸਮੱਗਰੀ ਵੰਡ ਰਹੇ ਹਨ।

ਵੰਡਿਆ ਗਿਆ ਸੀ। ਉਸੇ ਤਰ੍ਹਾਂ ਸਿੰਘਾਂ ਨੇ ਇਥੇ ਵੀ ਬੜੇ ਸੁਚੱਜੇ ਢੰਗ ਨਾਲ ਸਾਰੀ ਸਮੱਗਰੀ ਸਪਲਾਈ ਕੀਤੀ। ਇਕ ਪਾਸੇ ਪਰਚੀਆਂ ਕੱਟੀਆਂ ਜਾਂਦੀਆਂ, ਦੂਸਰੇ ਪਾਸੇ ਸਮਾਨ ਦੇਣਾ ਸ਼ੁਰੂ ਹੋ ਜਾਂਦਾ। ਦੇਖਣ ਵਾਲੇ ਹੈਰਾਨ ਹੁੰਦੇ ਕਿ ਅੱਜ ਤਕ ਕਿਸੇ ਵੀ ਸੰਸਥਾ ਨੇ ਇਸ ਢੰਗ ਨਾਲ ਘਰ ਘਰ ਸਮਾਨ ਨਹੀਂ ਪਹੁੰਚਾਇਆ। ਸਿੰਘ ਇਸ ਫੁਰਤੀ ਨਾਲ ਕੰਮ ਕਰਦੇ ਸਨ ਕਿ ਇਕ ਘੰਟੇ ਦੇ ਅੰਦਰ ਸੌ ਤੋਂ ਵੱਧ ਘਰਾਂ ਨੂੰ ਭੁਗਤਾਨ ਕਰ ਦਿੰਦੇ। ਪਿੰਡ-ਪਿੰਡ ਅਤੇ ਘਰ ਘਰ ਵਿਚ ਜਾ ਕੇ ਸਮੱਗਰੀ ਵੰਡਣ ਦਾ ਜਸ ਐਨਾ ਫੈਲਿਆ ਕਿ ਇਕ ਦਿਨ ਅਚਾਨਕ ਰਾਪਰ ਇਲਾਕੇ ਦੇ ਐਮ.ਐਲ.ਏ ਵਿਧਾਨ ਸਭਾ ਦੇ ਸਪੀਕਰ ਧੀਰੂ ਭਾਈ ਜੀ ਆਪਣੀਆਂ ਗੱਡੀਆਂ ਲੈ ਕੇ 'ਸ਼ਾਹੀ' ਪਿੰਡ ਪਹੁੰਚੇ। ਇਸ ਪਿੰਡ ਵਿਚ 700 ਘਰ ਹੈ। ਧਿਰੂ ਭਾਈ ਜੀ ਵੰਡਣ ਦਾ ਸਿਸਟਮ ਦੇਖ ਕੇ ਹੈਰਾਨ ਹੋਏ ਅਤੇ ਉਨ੍ਹਾਂ ਨੇ ਸਪੀਕਰ ਵਿਚ ਬੋਲ ਕੇ ਮਹਾਂਪੁਰਸ਼ਾਂ ਵਲੋਂ ਕੀਤੀ ਗਈ ਇਸ ਇਲਾਕੇ ਦੀ ਸਮੇਂ ਸਿਰ ਸਹਾਇਤਾ ਦੀ ਬਹੁਤ ਪ੍ਰਸੰਸਾ ਕੀਤੀ ਅਤੇ 'ਗੁਰੂ ਨਾਨਕ ਸਾਹਿਬ ਕੀ ਜੈ' ਅਤੇ 'ਬੋਲੇ ਸੋ ਨਿਹਾਲ' ਦੇ ਜੈਕਾਰੇ ਵੀ ਧਿਰੂ ਭਾਈ ਜੀ ਨੇ ਬੁਲਾਏ ਅਤੇ ਲੋਕਾਂ ਨੇ ਇਸ ਵਿਚ ਸ਼ਾਮਲ ਹੋਣ ਦਾ ਸੁਭਾਗ ਪ੍ਰਾਪਤ ਕੀਤਾ।

ਫਤਹਿਗੜ੍ਹ ਕਸਬਾ ਜਿਸ ਵਿਚ 1600 ਤੋਂ ਉਪਰ ਘਰ ਹੈ, ਜਿਸ ਦਿਨ ਸਿੰਘ ਇਥੇ ਸਮੱਗਰੀ ਵੰਡ ਰਹੇ ਸਨ, ਇਥੇ ਇਕ ਬੀਬੀ ਜਗਰੁਤੀ ਬੈਨ ਬਾਬੂ ਭਾਈ ਸ਼ਾਹ ਪ੍ਰਧਾਨ, ਜ਼ਿਲਾ ਪੰਚਾਇਤ ਕੱਛ, ਆਈ। ਜਿਸ ਨੇ ਲਿਖਤੀ ਰੂਪ ਵਿਚ ਮਹਾਂਪੁਰਸ਼ਾਂ ਦਾ ਬਹੁਤ ਬਹੁਤ ਧੰਨਵਾਦ ਕੀਤਾ। ਜਿੰਨੇ ਵੀ ਪੜ੍ਹੇ ਲਿਖੇ ਸਿਆਣੇ ਸੂਝਵਾਨ ਕੈਂਪ ਵਿਚ ਆਏ, ਸਾਰਿਆਂ ਦੀ ਇਕ ਹੀ ਅਵਾਜ਼ ਸੀ ਕਿ ਜਿਸ ਢੰਗ ਨਾਲ ਮਹਾਂਪੁਰਸ਼ ਘਰੋ ਘਰ ਸਹਾਇਤਾ ਪਹੁੰਚਾ ਰਹੇ ਹਨ, ਇਸ ਦੀ ਮਿਸਾਲ ਹੋਰ ਕਿਧਰੇ ਵੀ ਨਹੀਂ ਮਿਲਦੀ। ਏਥੋਂ ਦੇ ਵਾਸੀਆਂ ਨਾਲ ਸਾਡਾ ਐਨਾ ਪ੍ਰੇਮ ਵਧ ਗਿਆ ਕਿ ਹਮੇਸ਼ਾ ਹੀ ਸਾਨੂੰ ਮਿਲਣ ਸਮੇਂ 'ਵਾਹਿਗੁਰੂ' ਸ਼ਬਦ ਬੋਲ ਕੇ ਮਿਲਦੇ।

ਫਤਹਿਗੜ੍ਹ ਦੇ ਵਿਚ ਹੀ ਇਕ 15-16 ਸਾਲ ਦਾ ਬੱਚਾ ਸਾਨੂੰ ਮਿਲਿਆ, ਜਿਸ ਦਾ ਨਾਮ ਘਨੁਸ਼ਾਮ ਹੈ, ਜਿਹੜਾ ਬਚਾਉ ਸ਼ਹਿਰ ਵਿਚੋਂ ਛੇ ਦਿਨ ਬਾਅਦ ਮਲਬੇ ਹੇਠੋਂ ਨਿਕਲਿਆ ਸੀ, ਉਸ ਦਾ ਵੱਡਾ ਭਰਾ ਉਪਰਲੀ ਮੰਜ਼ਿਲ ਵਿਚ ਖਤਮ ਹੋ ਗਿਆ ਪਰ ਇਹ ਜਿਉਂਦਾ ਨਿਕਲਿਆ। ਫਤਹਿਗੜ੍ਹ ਇਸ ਦੇ ਰਿਸ਼ਤੇਦਾਰ ਹਨ, ਇਸ ਦੇ ਮਾਤਾ ਪਿਤਾ ਅਤੇ ਇਹ ਬੱਚਾ ਉਥੇ ਆਇਆ ਹੋਇਆ ਸੀ। ਸਿੰਘਾਂ ਨੇ ਇਸ ਦੇ ਨਾਲ ਬਹੁਤ ਪਿਆਰ ਕੀਤਾ, ਭਾਵੇਂ ਉਸ ਨੇ ਮੂੰਹ ਤੋਂ ਕੁਝ ਵੀ ਨਹੀਂ ਸੀ ਮੰਗਿਆ, ਇਹੀ ਕਿਹਾ ਕਿ ਜੋ ਤੁਹਾਡੀ ਮਰਜ਼ੀ ਹੈ। ਪਰ ਸਿੰਘਾਂ ਨੇ ਬਹੁਤ ਸਾਰਾ ਰਾਸ਼ਨ, ਕਪੜੇ ਅਤੇ ਟੈਂਟ ਆਪ ਸਿਰਾਂ ਤੇ ਚੁੱਕ ਕੇ ਉਸ ਦੇ ਘਰ ਪਹੁੰਚਾਏ।

ਕੈਂਪ ਵਿਚ ਅਤੇ ਪਿੰਡਾਂ ਵਿਚ ਪੜ੍ਹਿਆਂ ਲਿਖਿਆਂ ਨੂੰ ਰਤਵਾੜਾ ਸਾਹਿਬ ਤੋਂ ਮਹਾਂਪੁਰਸ਼ਾਂ ਵੱਲੋਂ ਹਿੰਦੀ ਦੇ ਧਾਰਮਿਕ ਪੁਸਤਕਾਂ ਦੇ ਸੈਟ ਅਤੇ ਆਤਮ ਮਾਰਗ ਮੈਗਜ਼ੀਨ ਫਰੀ ਦਿਤੇ ਗਏ ਤਾਂ ਕਿ ਇਹ ਲੋਕ ਨਸ਼ਿਆਂ ਦੀ ਅਲਾਮਤ ਤੋਂ ਬਚ ਕੇ ਪ੍ਰਮੇਸ਼ਰ ਨਾਲ ਜੁੜ ਜਾਣ।

ਪਿੰਡਾਂ, ਸਕੂਲਾਂ ਅਤੇ ਹਸਪਤਾਲਾਂ ਨੂੰ ਜੋ ਜੋ ਵੀ ਸਹਾਇਤਾ ਦਿਤੀ ਗਈ ਉਸ ਦਾ ਵੇਰਵਾ ਰਤਵਾੜਾ ਸਾਹਿਬ ਤੋਂ ਅਲੱਗ ਦਿਤਾ ਜਾ ਰਿਹਾ ਹੈ। ਇਹ ਰਕਮ ਇਕ ਕਰੋੜ 27 ਲੱਖ 8 ਹਜ਼ਾਰ ਤਿੰਨ ਸੌ ਰੁਪਏ ਦੀ ਬਣਦੀ ਹੈ। ਪਰ ਸਹਾਇਤਾ ਇਸ ਤੋਂ ਵੀ ਵਧੇਰੇ ਹੋਈ ਹੈ ਕਿਉਂਕਿ ਸਰਕਾਰੀ ਕਰਮਚਾਰੀ ਅਤੇ ਸੇਵਾ ਸੁਸਾਇਟੀ ਵਾਲੇ ਸਾਡੇ ਪਾਸੋਂ ਹੀ ਆਪਣੀਆਂ ਲੋੜਾਂ ਪੂਰੀਆਂ ਕਰਦੇ ਸੀ। ਵਿਸ਼ੇਸ਼ ਕਰਕੇ ਸਭ ਦੀ ਕੰਬਲਾਂ ਦੀ ਲੋੜ ਮਿਸ਼ਨ ਨੇ ਹੀ ਪੂਰੀ ਕੀਤੀ। ਭਾਈ ਗੁਰਦੀਪ ਸਿੰਘ ਜੀ ਸਾਡੇ ਕੋਲ 15 ਤਰੀਕ ਨੂੰ ਸ਼ਾਮ ਨੂੰ ਪਹੁੰਚੇ, ਜਿਨ੍ਹਾਂ ਨੇ ਬਾਅਦ ਵਿਚ ਕੈਮਰਿਆਂ ਵਿਚ ਬਹੁਤ ਸਾਰੀਆਂ ਯਾਦਾਂ ਸੰਭਾਲ ਲਈਆਂ ਹਨ ਜਿਹੜੀਆਂ ਸਾਨੂੰ ਆਉਣ ਵਾਲੇ ਸਮੇਂ ਵਿਚ ਵੀ ਸੇਵਾ ਵਾਸਤੇ ਪ੍ਰੇਰਨਾ ਦਿੰਦੀਆਂ ਰਹਿਣਗੀਆਂ। ਇਨ੍ਹਾਂ ਵਿਚ ਕੁਝ ਫੋਟੋ ਏਥੇ ਦਿਤੀਆਂ ਵੀ ਜਾ ਰਹੀਆਂ ਹਨ।

## ਕੈਂਪ ਦੀ ਸਮਾਪਤੀ ਅਤੇ ਵਾਪਸੀ ਦੀ ਅਰਦਾਸ –

ਮਹਾਂਪੁਰਸ਼ ਦੇ ਆਦੇਸ਼ ਅਨੁਸਾਰ 20 ਫਰਵਰੀ ਨੂੰ ਵਾਪਸੀ ਦੀ ਤਿਆਰੀ ਕਰਕੇ ਸਾਰੇ ਸਿੰਘਾਂ ਨੇ ਅਰਦਾਸਾ ਕੀਤਾ ਅਤੇ ਮੰਗ ਕੀਤੀ ਕਿ ਵਾਹਿਗੁਰੂ ਜੀ! ਆਉਣ ਵਾਲੇ ਸਮੇਂ ਵਿਚ ਸੁੱਖ-ਸ਼ਾਂਤੀ ਵਰਤਾਉਣੀ ਅਤੇ ਸਭ ਨੂੰ ਆਪਣੇ ਨਾਮ ਨਾਲ ਜੋੜਨਾ। ਅਸੀਂ ਜਦ ਵੀ ਇਸ ਇਲਾਕੇ ਵਿਚ ਆਈਏ, ਇਨ੍ਹਾਂ ਨੂੰ ਸੁਖੀ ਅਤੇ ਖੁਸ਼ਹਾਲ ਦੇਖੀਏ। ਵਾਪਸੀ ਰਤਵਾੜਾ ਸਾਹਿਬ ਜਾਣ ਦੀ ਬੇਨਤੀ ਕਰਦਿਆਂ ਗੁਰੂ ਚਰਨਾਂ ਵਿਚ ਮੱਥਾ ਟੇਕਿਆ ਅਤੇ ਸਭਨਾਂ ਦੇ ਹਿਰਦਿਆਂ ਤੋਂ ਆਵਾਜ਼ ਆਈ –

***ਨਾਨਕ ਨਾਮ ਚੜ੍ਹਦੀ ਕਲਾ।***
***ਤੇਰੇ ਭਾਣੇ ਸਰਬੱਤ ਦਾ ਭਲਾ।***

11.15 ਵਜੇ ਤੇ ਅਸੀਂ ਅਰਦਾਸ ਕਰਕੇ ਅਤੇ ਮਹਾਂਪੁਰਖਾਂ ਨੂੰ ਟੈਲੀਫੋਨ ਰਾਹੀਂ ਬੇਨਤੀ ਕਰਕੇ ਚਾਲੇ ਪਾਏ। ਤਿੰਨ ਟਰੱਕ, ਤਿੰਨ ਜੀਪਾਂ ਸਮੇਤ ਸਾਰੇ ਸਿੰਘ ਇਕੱਠੇ ਸਾਰੀ ਰਾਤ ਸਫਰ ਕਰਦੇ ਹੋਏ, ਸਵੇਰੇ ਜੈਪੁਰ ਤੋਂ ਅੱਗੇ ਦਿੱਲੀ ਵਲ ਤੁਰ ਪਏ। ਰਸਤੇ ਵਿਚ ਇਕ ਥਾਂ ਇਸ਼ਨਾਨ ਕਰਕੇ ਅਤੇ ਲੰਗਰ ਛਕ ਕੇ ਫੇਰ ਚਾਲੇ ਪਾਏ। ਰਸਤੇ ਵਿਚ ਦਿੱਲੀ ਵਿਚ ਸੰਗਤਾਂ ਨੇ ਚਾਹ-ਪਾਣੀ ਦੀ ਸੇਵਾ ਕੀਤੀ ਅਤੇ ਚਲਦੇ ਚਲਦੇ ਸਾਰੇ ਸਿੰਘ ਰਾਤ 10 ਵਜੇ ਤਕ ਰਤਵਾੜਾ ਸਾਹਿਬ ਪਹੁੰਚ ਗਏ। ਸਿੰਘਾਂ ਵਲੋਂ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਸ਼ੁਕਰਾਨੇ ਦੀ ਅਰਦਾਸ ਕੀਤੀ ਗਈ।

22 ਫਰਵਰੀ ਨੂੰ ਮਹਾਂਪੁਰਸ਼ਾਂ ਨੇ ਸਾਰੇ ਸਿੰਘਾਂ ਨੂੰ ਰਤਵਾੜਾ ਸਾਹਿਬ ਮਿਹਰ ਭਰੀਆਂ ਅਸੀਸਾਂ ਬਖਸ਼ੀਆਂ। ਸਾਰੇ ਸਿੰਘ ਦਰਸ਼ਨ ਕਰਕੇ ਅਤੇ ਪ੍ਰਵਚਨ ਸੁਣ ਕੇ ਨਿਹਾਲ ਹੋਏ ਅਤੇ ਆਪੋ ਆਪਣੀ ਸੇਵਾ ਵਿਚ ਲਗ ਗਏ।

***ਵਾਹਿਗੁਰੂ ਜੀ ਕਾ ਖਾਲਸਾ***
***ਵਾਹਿਗੁਰੂ ਜੀ ਕੀ ਫਤਹਿ।***

**LLLLLL**

# ਭਗਵਤ ਗੀਤਾ ਦੀ ਚਿਰ ਸਥਾਈ ਆਤਮ ਵਿਦਿਆ

## PERENNIAL PSYCHOLOGY OF THE BHAGVAD GITA

*ਮੂਲ ਲੇਖਕ - ਡਾ. ਸਵਾਮੀ ਰਾਮ ਜੀ*
*ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ*

## ਚੌਦਵਾਂ ਅਧਿਆਇ

## ਤਿੰਨਾਂ ਗੁਣਾਂ ਦਾ ਗੂੜ੍ਹ ਗਿਆਨ

ਸ੍ਰੀ ਭਗਵਾਨ ਬਚਨ ਕਰਦੇ ਹਨ -

1. (ਹੇ ਅਰਜਨ! ) ਮੈਂ ਸਾਰੇ ਗਿਆਨਾਂ ਵਿਚੋਂ ਉਤਮ ਗਿਆਨ ਤੈਨੂੰ ਫੇਰ ਸੁਣਾਉਂਦਾ ਹਾਂ, ਜਿਸਨੂੰ ਜਾਣ ਕੇ ਮੁਨੀ ਜਨ ਪਰਮ ਸਿੱਧੀ ਨੂੰ ਪ੍ਰਾਪਤ ਹੁੰਦੇ ਹਨ। ਕਿਉਂਕਿ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਮੈਥੋਂ ਬਿਨਾਂ ਕੋਈ ਵਸਤੂ ਹੈ ਹੀ ਨਹੀਂ।

2. ਇਸੇ ਗਿਆਨ ਦੇ ਸਹਾਰੇ ਮੇਰੀ ਗਤੀ ਨੂੰ ਪ੍ਰਾਪਤ ਹੋ ਕੇ ਉਹ ਸ੍ਰਿਸ਼ਟੀ ਪੈਦਾ ਹੋਣ ਦੇ ਸਮੇਂ ਭੀ ਨਹੀਂ ਆਉਂਦੇ ਅਤੇ ਨਾ ਹੀ ਪਰਲੈ ਕਾਲ ਵਿਚ ਵਿਆਕੁਲ ਹੁੰਦੇ ਹਨ।

ਸਰੀਰ ਤੇ ਆਤਮਾ ਦਾ ਵਰਨਣ ਕਰਨ ਤੋਂ ਬਾਅਦ ਕ੍ਰਿਸ਼ਨ ਜੀ ਅਰਜਨ ਨੂੰ ਹੁਣ ਸਰੀਰ ਤੋਂ ਪਰ੍ਹੇ ਲੈ ਜਾਂਦੇ ਹਨ ਤਾਂ ਜੋ ਉਹ ਪਰਮ ਗਿਆਨ ਦੀ ਪ੍ਰਾਪਤੀ ਕਰ ਸਕੇ। ਜਿਹੜਾ ਗਿਆਨ ਜੀਵਨ ਮਨੋਰਥ ਨੂੰ ਭਰਪੂਰ ਕਰਦਾ ਹੋਵੇ, ਸੰਪੂਰਨ ਕਰਦਾ ਹੋਵੇ, ਉਹ ਹੀ ਸਰਵੋਤਮ ਗਿਆਨ ਹੈ। ਇਸ ਸਰਵੋਤਮ ਗਿਆਨ ਦੇ ਕਈ ਡੰਡੇ ਹਨ ਤੇ ਸਭ ਤੋਂ ਉਪਰ ਦਾ ਡੰਡਾ ਪੂਰਨ ਸੁਤੰਤਰਤਾ ਦਾ ਹੈ। ਜਦੋਂ ਆਤਮ ਸਿੱਧੀ ਹੋ ਜਾਂਦੀ ਹੈ, ਜਗਿਆਸੂ ਮਰਨ ਜੰਮਣ ਤੋਂ ਡਰਦਾ ਨਹੀਂ। ਇਥੇ ਕ੍ਰਿਸ਼ਨ ਜੀ ਉਸ ਅਵਸਥਾ ਬਾਰੇ ਦਸਦੇ ਹਨ ਜੋ ਇਸ ਜੀਵਨ ਤੋਂ ਪਰ੍ਹੇ ਹੈ। ਉਹ ਦਸਦੇ ਹਨ ਜਦੋਂ ਵਿਸ਼ਵ ਆਪਣੇ ਮੌਲਿਕ ਰੂਪ ਵਿਚ ਬਦਲ ਜਾਂਦਾ ਹੈ, ਜਦੋਂ ਆਦਿ ਅਵਸਥਾ ਤੇ ਪਹੁੰਚ ਜਾਂਦਾ ਹੈ, ਕੁਝ ਵੀ ਨਹੀਂ ਰਹਿੰਦਾ, ਉਦੋਂ ਫੇਰ ਮੁਢ ਤੋਂ ਸ਼ੁਰੂਆਤ ਹੁੰਦੀ ਹੈ ਪਰ ਪਹੁੰਚੇ ਸੱਜਣ ਇਸ ਦੇ ਪ੍ਰਭਾਵ ਤੋਂ ਪ੍ਰਭਾਵਿਤ ਨਹੀਂ ਹੁੰਦੇ, ਨਾ ਹੀ ਉਹ ਖਤਮ ਹੁੰਦੇ ਹਨ, ਨਾ ਹੀ ਉਹ ਪੈਦਾ ਹੁੰਦੇ ਹਨ। ਉਹ ਤਾਂ ਆਤਮਾ ਹਨ, ਉਹ ਨਾ ਬਦਲਦੇ ਹਨ, ਨਾ ਮਰਦੇ ਹਨ, ਨਾ ਜੰਮਦੇ ਹਨ ਉਹ ਅਮਰ ਹੋਣ ਦੀ ਅਵਸਥਾ ਪ੍ਰਾਪਤ ਕਰ ਚੁੱਕੇ ਹਨ, ਉਹ ਆਵਾਗਉਣ ਦੇ ਚੱਕਰ ਤੋਂ ਮੁਕਤ ਹੋ ਚੁੱਕੇ ਹਨ।

3. ਹੇ ਅਰਜਨ ਮੇਰੀ ਮਹੱਤ ਬ੍ਰਹਮਰੂਪ ਪ੍ਰਕ੍ਰਿਤੀ ਅਰਥਾਤ ਤ੍ਰਿਗੁਣਮਈ ਮਾਇਆ ਸੰਪੂਰਨ ਭੂਤਾਂ ਦੀ ਯੋਨੀ ਹੈ ਅਰਥਾਤ ਗਰਭ ਧਾਰਨ ਦਾ ਅਸਥਾਨ ਹੈ ਅਤੇ ਮੈਂ ਉਸ ਯੋਨੀ ਵਿਚ ਚੇਤਨ ਰੂਪ ਬੀਜ ਨੂੰ ਸਥਾਪਨ ਕਰਦਾ ਹਾਂ ਜਿਸ ਜੜ ਚੇਤਨ ਦੇ ਸੰਜੋਗ ਤੋਂ ਸਭ ਭੂਤਾਂ ਦੀ ਉਤਪਤੀ ਹੁੰਦੀ ਹੈ।

4. ਹੇ ਕੌਂਤਯ! ਸਭ ਪ੍ਰਕਾਰ ਦੇ ਸਰੀਰ ਉਤਪੰਨ ਹੁੰਦੇ ਹਨ, ਉਨ੍ਹਾਂ ਸਭ ਦੀ ਮਾਂ ਪ੍ਰਕ੍ਰਿਤੀ ਹੈ ਅਤੇ ਪੈਦਾ ਕਰਨ ਵਾਲਾ ਪਿਤਾ ਮੈਂ ਹਾਂ।

ਪ੍ਰਮਾਤਮਾ ਪਰੀਪੂਰਨ ਹੈ, ਸਾਡਾ ਸਭ ਦਾ ਪਿਤਾ ਹੈ ਤੇ ਪ੍ਰਕ੍ਰਿਤੀ ਸਾਰੇ ਵਿਸ਼ਵ ਦੀ ਮਾਂ ਹੈ ਪ੍ਰਮਾਤਮਾ। ਪਿਤਾ ਪ੍ਰਕ੍ਰਿਤੀ ਵਿਚ ਬੀਜ ਸੁਟਦਾ ਹੈ ਜਿਸ ਵਿਚੋਂ ਸਭ ਦੀ ਉਤਪਤੀ ਹੁੰਦੀ ਹੈ ਜਿਸ ਤੋਂ ਸਾਰੇ ਵਿਸ਼ਵ ਦਾ ਪਸਾਰਾ ਹੁੰਦਾ ਹੈ। ਹਰੇਕ ਜਗਿਆਸੂ ਨੂੰ ਇਹ ਯਾਦ ਰਖਣਾ ਚਾਹੀਦਾ ਹੈ ਕਿ ਉਸ ਦੇ ਅੰਦਰ ਪ੍ਰਮਾਤਮਾ ਦਾ ਨਿਵਾਸ ਹੈ। ਉਹ ਪ੍ਰਮਾਤਮਾ ਦਾ ਆਪਣਾ ਰੂਪ ਹੈ, ਪ੍ਰਮਾਤਮਾ ਦੀ ਆਪਣੀ ਸਿਰਜਣਾ ਹੈ। ਇਕ ਬੱਚਾ ਹੈ ਤੇ ਇਕ ਬੱਚੇ ਦੀ ਤਰ੍ਹਾਂ ਉਸ ਨੇ ਆਪਣੇ ਅੰਦਰ ਦੀ ਆਤਮਾ ਦਾ ਵਿਕਾਸ ਕਰਨਾ ਤੇ ਪ੍ਰਮਾਤਮਾ ਨਾਲ ਮਿਲਨਾ ਹੈ। ਜਦੋਂ ਜਗਿਆਸੂ ਨੂੰ ਇਹ ਪਤਾ ਲਗ ਜਾਏ ਕਿ ਉਸ ਅਨੰਤ ਦਾ ਬੀਜ ਉਸ ਦੇ ਅੰਦਰ ਹੈ ਤਾਂ ਉਹ ਉਸ ਬੀਜ ਨੂੰ ਪ੍ਰਫੁੱਲਤ ਕਰਨ ਦਾ ਪੂਰਾ ਯਤਨ ਕਰਦਾ ਹੈ। ਫੇਰ ਉਹ ਪ੍ਰਮਾਤਮਾ ਨਾਲ ਅਭੇਦ ਹੋ ਜਾਂਦਾ ਹੈ ਤੇ ਪਰਮ ਅਵਸਥਾ ਨੂੰ ਪ੍ਰਾਪਤ ਹੋ ਜਾਂਦਾ ਹੈ।

5. ਹੇ ਮਹਾਂਬਾਹੋ! ਸਤੋ ਗੁਣ, ਰਜੋ ਗੁਣ ਤੇ ਤਮੋ ਗੁਣ ਜੋ ਪ੍ਰਕ੍ਰਿਤੀ ਵਿਚੋਂ ਪੈਦਾ ਹੋਏ ਹਨ ਇਹ ਤਿੰਨੋ ਗੁਣ ਇਸ ਜੀਵ ਨੂੰ ਦੇਹ ਵਿਚ ਬੰਨ੍ਹਦੇ ਹਨ।

6. ਹੇ ਅਨਅ! ਇਨ੍ਹਾਂ ਵਿਚੋਂ ਸਤੋ ਗੁਣ ਨਿਰਮਲ ਪ੍ਰਕਾਸ਼ਵਾਨ ਅਤੇ ਨਿਰਵਿਕਾਰ ਹੋਣ ਕਰਕੇ ਸੁਖ ਅਤੇ ਗਿਆਨ ਦੇ ਅਭਿਮਾਨ ਨਾਲ ਜੀਵ ਨੂੰ ਬੰਨ੍ਹਦਾ ਹੈ।

7. ਹੇ ਕੌਂਤੇਯ! ਰਜੋ ਗੁਣ ਨੂੰ ਤੂੰ ਤ੍ਰਿਸ਼ਨਾ ਤੇ ਸੰਗ ਤੋਂ ਉਤਪੰਨ ਹੋਇਆ ਜਾਣ, ਇਹ ਕਰਮ ਅਤੇ ਫਲ ਦੀ ਵਾਸ਼ਨਾ ਨਾਲ ਜੀਵ ਨੂੰ ਬੰਨ੍ਹਦਾ ਹੈ।

8. ਹੇ ਭਾਰਤ! ਤਮੋ ਗੁਣ ਅਗਿਆਨ ਤੋਂ ਪੈਦਾ ਹੁੰਦਾ ਹੈ। ਇਹ ਸਭ ਜੀਵਾਂ ਨੂੰ ਮੋਹ ਵਿਚ ਖਚਤ ਕਰਨ ਵਾਲਾ ਹੈ। ਇਹ ਜੀਵ ਨੂੰ ਪ੍ਰਮਾਦ (ਭੁੱਲ ਜਾਣਾ) ਆਲਸ ਅਤੇ ਨੀਂਦ ਦੁਆਰਾ ਬੰਨ੍ਹਦਾ ਹੈ।

9. ਹੇ ਭਾਰਤ! ਜੀਵ ਨੂੰ ਸਤੋ ਗੁਣ ਸੁਖ ਵਿਚ ਅਤੇ ਰਜੋ ਗੁਣ ਕਰਮ ਕਰਨ ਵਿਚ ਲਗਾਉਂਦੇ ਹਨ ਪਰ ਤਮੋ ਗੁਣ ਗਿਆਨ ਨੂੰ ਢਕ ਕੇ ਜੀਵ ਨੂੰ ਪ੍ਰਮਾਦ (ਭੁੱਲ ਜਾਣ) ਵਿਚ ਲਗਾਉਂਦੇ ਹਨ।

ਜੋ ਵੀ ਅਸੀਂ ਇਸ ਸੰਸਾਰ ਵਿਚ ਦੇਖਦੇ ਹਾਂ ਸਭ ਕੁਝ ਜੋ ਇਸ ਵਿਸ਼ਵ ਵਿਚ ਹੈ ਇਹ ਪ੍ਰਕ੍ਰਿਤੀ ਦੇ ਤਿੰਨ ਗੁਣਾਂ ਦਾ ਪਸਾਰਾ ਹੀ ਹੈ। ਇਨ੍ਹਾਂ ਤਿੰਨਾਂ ਗੁਣਾਂ ਦੇ ਅਧਾਰ ਤੇ ਹੀ ਪ੍ਰਕ੍ਰਿਤੀ ਇਸ ਵਿਸ਼ਵ ਦੀ ਰਚਨਾ ਤੇ ਪਸਾਰਾ ਕਰਦੀ ਹੈ ਭਾਵੇਂ ਸਤੋ ਗੁਣ, ਰਜੋ ਗੁਣ, ਤਮੋ ਗੁਣ ਭਿੰਨ ਭਿੰਨ ਹਨ ਪਰ ਉਹ ਇਕ ਦੂਸਰੇ ਨਾਲ ਮਿਲ ਕੇ ਚਲਦੇ ਹਨ। ਸਤੋ ਗੁਣ ਸ਼ਾਂਤ ਹੈ, ਸਥਿਰ ਹੈ, ਨਿਰਮਲ ਹੈ, ਰਜੋ ਗੁਣ ਕ੍ਰਿਆਸ਼ੀਲ ਹੈ, ਵਾਸ਼ਨਾਤਮਕ ਹੈ, ਇੱਛਾ ਭਰਪੂਰ ਹੈ, ਮੋਹ ਹੈ ਤੇ ਭੋਗ ਵਿਲਾਸ ਹੈ। ਤਮੋ ਗੁਣ ਸੁਸਤੀ ਹੈ, ਸਥਿਲਤਾ ਹੈ, ਆਲਸ ਹੈ, ਮਾਇਆ ਹੈ, ਭੁਲੇਖਾ ਹੈ, ਅਗਿਆਨ ਹੈ। ਜਗਿਆਸੂ ਨੂੰ ਸਦਾ

ਹੀ ਸੁਚੇਤ ਰਹਿਣਾ ਚਾਹੀਦਾ ਹੈ, ਸਤਰਕ ਰਹਿਣਾ ਚਾਹੀਦਾ ਹੈ ਤੇ ਰਜੋ ਗੁਣਾਂ ਅਤੇ ਤਮੋ ਗੁਣਾਂ ਤੇ ਕਾਬੂ ਰਖਣਾ ਚਾਹੀਦਾ ਹੈ। ਸਤੋ ਗੁਣਾਂ ਨੂੰ ਬਲ ਦੇਣਾ ਚਾਹੀਦਾ ਹੈ, ਰਜੋ ਗੁਣ ਤੇ ਤਮੋ ਗੁਣਾਂ ਨੂੰ ਸਤੋ ਗੁਣਾਂ ਦੇ ਥੱਲੇ ਹੀ ਰੱਖਣਾ ਚਾਹੀਦਾ ਹੈ। ਇਹ ਇਸ ਕਰਕੇ ਕਰਨਾ ਚਾਹੀਦਾ ਹੈ ਤਾਂ ਜੋ ਉਹ ਆਤਮ ਮਾਰਗ ਤੇ ਸ਼ਾਂਤੀ ਨਾਲ ਚਲ ਸਕੇ। ਇਸ ਦੀ ਪ੍ਰਾਪਤੀ ਲਈ ਘਾਲਣਾ ਕਰਨੀ ਜ਼ਰੂਰੀ ਹੈ, ਸਿਮਰਨ ਸਾਧਨਾ ਕਰਨੀ, ਲਗਾਤਾਰ ਕਰਨੀ ਜ਼ਰੂਰੀ ਹੈ।

ਜਦੋਂ ਸਤੋ ਗੁਣਾਂ ਦਾ ਪਸਾਰਾ ਹੁੰਦਾ ਹੈ ਜਗਿਆਸੂ ਸ਼ਾਂਤ ਤੇ ਅਨੰਦ ਵਿਚ ਰਹਿੰਦਾ ਹੈ, ਮਨ ਵਿਚ ਚਾਓ ਹੁੰਦਾ ਹੈ, ਸਤੋ ਗੁਣ ਅਨੰਦ, ਪੂਰਨ ਗਿਆਨ ਤੇ ਮਾਨਸਿਕ ਤੇ ਭਾਵਨਾ ਦਾ ਸੰਤੁਲਨ ਰੱਖਣ ਵਾਲੇ ਹੁੰਦੇ ਹਨ। ਇਸ ਤੋਂ ਬਿਨਾਂ ਮਨੋਸਰੀਰਕ ਅਸੰਤੁਲਨ ਪੈਦਾ ਹੁੰਦਾ ਹੈ ਤੇ ਸਰੀਰ ਵਿਚ ਵਿਕਾਰ ਉਠਦੇ ਹਨ। ਜਦੋਂ ਸਤੋ ਗੁਣ ਦੀ ਭਰਪੂਰਤਾ ਨਹੀਂ ਹੁੰਦੀ, ਮਨੁੱਖ ਅਸ਼ਾਂਤ ਹੁੰਦਾ ਹੈ, ਦੁਖੀ ਹੁੰਦਾ ਹੈ ਤੇ ਖੁਸ਼ੀ ਮਹਿਸੂਸ ਨਹੀਂ ਕਰਦਾ, ਮਨੋ ਅਸ਼ਾਂਤ ਰਹਿੰਦਾ ਹੈ, ਦਵੰਦ ਰਹਿੰਦਾ ਹੈ ਤੇ ਘਬਰਾਹਟ ਰਹਿੰਦੀ ਹੈ। ਜਦੋਂ ਜਗਿਆਸੂ ਸਤੋ ਗੁਣ ਅੰਦਰ ਵਸਾ ਲੈਂਦਾ ਹੈ ਤਾਂ ਉਹ ਸਥਿਰ ਤੇ ਅਨੰਦ ਵਿਚ ਆ ਜਾਂਦਾ ਹੈ।

ਰਜੋ ਗੁਣ ਰਾਗ (ਲਗਾਉ) ਪੈਦਾ ਕਰਦਾ ਹੈ, ਦ੍ਵੈਸ਼ ਪੈਦਾ ਕਰਦਾ ਹੈ ਭਾਵ ਮੋਹ ਤੇ ਨਫਰਤ ਪੈਦਾ ਕਰਦਾ ਹੈ ਜਿਸ ਦੇ ਜੀਵਨ ਵਿਚ ਰਜੋ ਗੁਣਾਂ ਦਾ ਪ੍ਰਭਾਵ ਵਧੇਰੇ ਹੁੰਦਾ ਹੈ, ਉਹ ਸਦਾ ਹੀ ਕ੍ਰਿਆਸ਼ੀਲ ਰਹਿੰਦਾ ਹੈ, ਸਦਾ ਹੀ ਸੁਖਾਂ ਪਿਛੇ ਹੀ ਦੌੜਦਾ ਰਹਿੰਦਾ ਹੈ। ਉਹ ਕਦੀ ਤ੍ਰਿਪਤ ਨਹੀਂ ਹੁੰਦਾ, ਸਦਾ ਹੀ ਨਿਤ ਨਵੇਂ ਭੋਗਾਂ ਪਿਛੇ ਲੱਗਾ ਰਹਿੰਦਾ ਹੈ ਜਿਸ ਨਾਲ ਨਾੜੀਆਂ ਦਾ ਤਨਾਉ ਵਧਦਾ ਹੈ, ਬਲੱਡ ਪਰੈਸ਼ਰ ਹੁੰਦਾ ਹੈ ਤੇ ਹੋਰ ਅਨੇਕਾਂ ਰੋਗ ਲਗ ਜਾਂਦੇ ਹਨ। ਰਜੋ ਗੁਣ ਅਧੀਨ ਵਿਦਿਆਰਥੀ ਬਹੁਤ ਵਾਰੀ ਆਪਣੇ ਆਪ ਤੇ ਕਾਬੂ ਨਹੀਂ ਕਰ ਸਕਦੇ, ਨਾ ਹੀ ਅਨੁਸ਼ਾਸ਼ਨ ਵਿਚ ਆਉਂਦੇ ਹਨ। ਬਹੁਤ ਵਾਰੀ ਵਿਦਿਆਰਥੀ ਆਪਣੇ ਅਚੇਤ ਰਜੋ ਗੁਣੀ ਸੁਭਾਅ ਦੇ ਪ੍ਰਭਾਵ ਥੱਲੇ ਕਿਰਿਆ ਕਰਦੇ ਹਨ ਜਿਸਨੂੰ ਉਹ ਸਮਝਦੇ ਨਹੀਂ।

ਅਪਰਾਧੀਆਂ ਨੂੰ ਜਦੋਂ ਪੁਛਿਆ ਗਿਆ, ਉਨ੍ਹਾਂ ਨੇ ਇਸ ਗੱਲ ਨੂੰ ਮੰਨਿਆ ਹੈ ਕਿ ਉਹ ਜਾਣਦੇ ਸਨ ਕਿ ਇਹ ਕੰਮ ਉਨ੍ਹਾਂ ਨੂੰ ਨਹੀਂ ਕਰਨਾ ਚਾਹੀਦਾ ਪਰ ਉਨ੍ਹਾਂ ਦੀ ਆਦਤ ਨੇ ਉਨ੍ਹਾਂ ਨੂੰ ਇਹ ਕਰਨ ਲਈ ਮਜ਼ਬੂਰ ਕੀਤਾ। ਇਸ ਰਜੋ ਗੁਣ ਦੇ ਪ੍ਰਭਾਵ ਥੱਲੇ ਹੀ ਉਹ ਦਵੰਦ ਵਿਚ ਫਸੇ ਤੇ ਆਪਣੇ ਅੰਦਰ ਤੇ ਬਾਹਰ ਨੂੰ ਇਕ ਸਾਰ ਨਹੀਂ ਕਰ ਸਕੇ। ਰਜੋ ਗੁਣਾਂ ਦੇ ਕਾਰਣ ਜਿਹੜੇ ਦਵੰਦ ਅੰਦਰ ਚਲਦੇ ਹਨ ਉਨ੍ਹਾਂ ਨਾਲ ਬੜੇ ਵਿਕਾਰ ਪੈਦਾ ਹੁੰਦੇ ਹਨ, ਅਪਰਾਧ ਪੈਦਾ ਹੁੰਦੇ ਹਨ। ਅਪਰਾਧ ਕਰਨਾ ਇਕ ਬਿਮਾਰੀ ਹੈ ਜਿਸ ਦਾ ਇਲਾਜ ਕਰਨਾ ਚਾਹੀਦਾ ਹੈ। ਸਾਡੇ ਸਮਾਜ ਦੇ ਅੰਦਰ ਕਈ ਦੋਸ਼ ਹੋਣ ਕਾਰਨ, ਕਈ ਬੱਚਿਆਂ ਨੂੰ ਘਰਾਂ ਵਿਚ ਤੇ ਸਕੂਲਾਂ ਵਿਚ ਪੂਰਾ ਪਿਆਰ, ਪੂਰੀ ਸੰਭਾਲ ਨਹੀਂ ਮਿਲਦੀ, ਪੂਰੀ ਸਿਖਿਆ ਨਹੀਂ ਮਿਲਦੀ। ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਉਹ ਕੁਰਾਹੇ ਪੈ ਜਾਂਦੇ ਹਨ ਜਿਸ ਨਾਲ ਉਨ੍ਹਾਂ ਨੂੰ ਵੀ ਨੁਕਸਾਨ ਹੁੰਦਾ ਹੈ ਤੇ ਬਾਕੀਆਂ ਨੂੰ ਵੀ। ਜੇ ਰਜੋ ਗੁਣਾਂ ਨੂੰ ਕਾਬੂ ਕਰਕੇ ਚੰਗੇ ਪਾਸੇ ਲਗਾਇਆ ਜਾਵੇ ਤਾਂ ਇਹ ਸਿਰਜਨਾਤਮਕ ਹੋ ਸਕਦੇ ਹਨ, ਉਸਾਰੂ ਹੋ ਸਕਦੇ ਹਨ। ਇਹ ਇਕ ਕਿਰਿਆਸ਼ੀਲ ਸ਼ਕਤੀ ਹੈ ਤੇ ਇਸਨੂੰ ਚੰਗੀ ਤਰ੍ਹਾਂ ਵਰਤਿਆ ਜਾਵੇ ਤਾਂ ਇਸ ਨਾਲ ਬਹੁਤ ਲਾਭ ਹੋ ਸਕਦਾ ਹੈ ਇਸ ਤੋਂ ਮਨੁੱਖ ਤੇ ਮਨੁਖਤਾ ਦੋਨੋਂ ਹੀ ਉਸਾਰੂ ਕੰਮ ਲੈ ਸਕਦੇ ਹਨ।

ਤਮੋ ਗੁਣ, ਸੁਸਤੀ ਤੇ ਸਥਿਲਤਾ ਹੈ। ਇਹ ਅਗਿਆਨ ਪੈਦਾ ਕਰਦਾ ਹੈ ਤੇ ਵਿਵੇਕ ਨਾਸ਼ ਕਰਦਾ ਹੈ। ਇਹ ਮਾਇਆ ਜਾਲ ਪਸਾਰਦਾ ਹੈ ਤੇ ਮਨੁੱਖ ਸਮੇਂ ਸਿਰ ਨਿਰਣਾ ਨਹੀਂ ਲੈ ਸਕਦਾ, ਇਹ ਮਨੁੱਖ ਨੂੰ ਸਥਿਲ ਬਣਾ ਦਿੰਦਾ ਹੈ। ਇਕ ਸੁਸਤ ਜਗਿਆਸੂ ਆਲਸੀ ਹੁੰਦਾ ਹੈ ਤੇ ਸੁੱਤਾ ਰਹਿੰਦਾ ਹੈ ਤੇ ਇਹੋ ਜਿਹੀ ਦਸ਼ਾ ਵਿਚ ਜਗਿਆਸੂ ਨਖਿਧੀ ਨਾਲ ਸਿਮਟ ਜਾਂਦਾ ਹੈ, ਉਸ ਲਈ ਜੀਵਨ ਉਦਾਸ ਹੋ ਜਾਂਦਾ ਹੈ, ਉਹ ਖੁਸ਼ੀ ਮਹਿਸੂਸ ਨਹੀਂ ਕਰਦਾ ਇਹੋ ਜਿਹੇ ਮਨੁੱਖ ਮੋਟੇ ਹੋ ਜਾਂਦੇ ਹਨ, ਮਾਸ ਲਟਕਣ ਲਗ ਪੈਂਦਾ ਹੈ ਤੇ ਬਿਮਾਰੀਆਂ ਦੇ ਸ਼ਿਕਾਰ ਹੋ ਜਾਂਦੇ ਹਨ।

ਤਮੋ ਗੁਣ ਰੋਗ ਉਤਪੰਨ ਕਰਦਾ ਹੈ, ਇਹ ਲੋਕ ਸਥਿਲ ਹੋ ਜਾਂਦੇ ਹਨ ਤੇ ਸੁਸਤੀ ਦੇ ਸਾਰੇ ਰੋਗ ਇਨ੍ਹਾਂ ਦੇ ਅੰਦਰ ਆ ਜਾਂਦੇ ਹਨ। ਇਹ ਕਿਤੇ ਵੀ ਜਾਣਾ ਨਹੀਂ ਚਾਹੁੰਦੇ, ਹਿਲਣਾ ਜੁਲਣਾ ਨਹੀਂ ਚਾਹੁੰਦੇ ਇਹ ਅਰਧ ਚੇਤਨ ਅਵਸਥਾ ਵਿਚ ਰਹਿੰਦੇ ਹਨ, ਨਖੇਦੀ ਦੀਆਂ ਭਾਵਨਾਂ ਇਨ੍ਹਾਂ ਦੇ ਅੰਦਰ ਘਰ ਕਰ ਜਾਂਦੀਆਂ ਹਨ, ਇਹ ਉਦਾਸ, ਲਾਚਾਰ ਤੇ ਦੂਸਰਿਆਂ ਤੇ ਨਿਰਭਰ ਮਹਿਸੂਸ ਕਰਦੇ ਹਨ, ਜੀਵਨ ਇਨ੍ਹਾਂ ਲਈ ਭਾਰੂ ਹੋ ਜਾਂਦਾ ਹੈ।

ਇਹ ਸਾਰਾ ਵਿਸ਼ਵ ਇਨ੍ਹਾਂ ਤਿੰਨਾਂ ਗੁਣਾਂ ਦਾ ਰਚਿਆ ਹੋਇਆ ਇਕ ਨਾਟਕ ਹੈ। ਇਹ ਤਿੰਨ ਗੁਣ ਹਰੇਕ ਮਨੁੱਖ ਵਿਚ ਹਨ। ਇਹ ਤਿੰਨ ਗੁਣ ਹੀ ਜੀਵਨ ਰੂਪੀ ਨਾਟਕ ਦੇ ਪ੍ਰੇਰਕ ਹਨ, ਤਕਰੀਬਨ ਹਰੇਕ ਜਗ੍ਹਾ ਇਕ ਗੁਣ ਬਾਕੀਆਂ ਨਾਲ ਵਧੇਰੇ ਪ੍ਰਬਲ ਹੁੰਦਾ ਹੈ ਤੇ ਦੂਸਰੇ ਦੋ ਦਬੇ ਹੁੰਦੇ ਹਨ। ਸ਼ਾਇਦ ਹੀ ਕਦੀ ਇਨ੍ਹਾਂ ਦਾ ਸੰਤੁਲਨ ਠੀਕ ਹੋਵੇ। ਸੰਤੁਲਨ ਕੇਵਲ ਉਹ ਸਾਧਕ ਹੀ ਅਨੁਭਵ ਕਰਦੇ ਹਨ ਜਿਹੜੇ ਸਰੀਰਕ, ਮਾਨਸਿਕ ਤੇ ਅਧਿਆਤਮਕ ਅਨੁਸਾਸ਼ਨ ਰਖਦੇ ਹਨ।

LLLLLL

## ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ –** – 1, 8, 15, 22, 29 ਅਪ੍ਰੈਲ।

**ਪੂਰਨਮਾਸ਼ੀ –** 8 ਅਪ੍ਰੈਲ, ਦਿਨ ਐਤਵਾਰ।

**ਸੰਗਰਾਂਦ –** 13 ਅਪ੍ਰੈਲ, ਸ਼ੁਕਰਵਾਰ।

(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)

**ਅੰਮ੍ਰਿਤ ਸੰਚਾਰ –** ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।

# ਵਿਚਿ ਦੁਨੀਆ ਸੇਵ ਕਮਾਈਐ

***ਪ੍ਰੋ. ਗੁਰਦੇਵ ਸਿੰਘ***

ਵਾਹਿਗੁਰੂ ਦੇ ਹੁਕਮ ਅਨੁਸਾਰ ਕੁਦਰਤ ਦੀ ਕਰੋਪੀ ਜੋ ਭੁਚਾਲ ਦੇ ਰੂਪ ਵਿਚ ਗੁਜਰਾਤ ਵਿਚ ਆਈ ਉਸ ਨੇ ਕੁਝ ਸਕਿੰਟਾਂ ਵਿਚ ਹੀ ਹਸਦੇ ਵਸਦੇ ਲੱਖਾਂ ਪਰਿਵਾਰਾਂ ਨੂੰ ਬੇਘਰ ਕਰ ਦਿਤਾ, ਹਜ਼ਾਰਾਂ ਦੀ ਗਿਣਤੀ ਵਿਚ ਬੱਚੇ ਯਤੀਮ ਹੋ ਗਏ, ਪਰਵਾਰਾਂ ਦੇ ਪਰਵਾਰ ਖਤਮ ਹੋ ਗਏ। ਇਸ ਹਫੜਾ ਦਫੜੀ ਵਿਚ ਹਜ਼ਾਰਾਂ ਹੀ ਪਰਿਵਾਰ ਵਿਛੜ ਗਏ। ਕਿਧਰੇ ਘਰ ਦਾ ਜ਼ਿੰਮੇਵਾਰ ਆਪਣੀ ਜਾਨ ਖੋ ਬੈਠਾ ਅਤੇ ਕਿਧਰੇ ਮਾਂ ਬਾਪ ਜੀਉਂਦੇ ਹਨ, ਪਰਿਵਾਰ ਦਾ ਕੋਈ ਵੀ ਮੈਂਬਰ ਨਹੀਂ ਬਚਿਆ। ਨੰਨੇ ਬੱਚੇ ਚਾਂਈ ਚਾਂਈ ਸਕੂਲਾਂ ਵਿਚ ਬੈਠੇ 26 ਜਨਵਰੀ ਦਾ ਜਸ਼ਨ ਦੇਖਣ ਲਈ ਤਿਆਰ ਹੋ ਰਹੇ ਸਨ, ਕੋਈ ਰੋਟੀ ਪਕਾ ਰਿਹਾ ਸੀ, ਕੋਈ ਰੋਟੀ ਖਾ ਰਿਹਾ ਸੀ, ਕੋਈ ਘਰੇਲੂ ਕੰਮਾਂ ਕਾਰਾਂ ਵਿਚ ਰੁਝਿਆ ਸੀ ਪਰ ਕਿਸੇ ਨੂੰ ਨਹੀਂ ਸੀ ਪਤਾ ਕਿ ਦੂਸਰੇ ਪਲ ਕੀ ਹੋਣ ਵਾਲਾ ਹੈ। ਖੁਸ਼ੀਆਂ ਦੇ ਪਲ ਅਚਾਨਕ ਸੋਗ ਦੇ ਵਾਤਾਵਰਣ ਵਿਚ ਗੁੰਮ ਹੋ ਗਏ, ਹਰ ਪਾਸੇ ਚੀਖ ਚਿਹਾੜਾ ਅਤੇ ਹਾਏ ਹਾਏ ਦੀ ਕੁਰਲਾਹਟ ਸ਼ੁਰੂ ਹੋ ਗਈ। ਬਿਲਡਿੰਗਾਂ ਢਹਿ ਢੇਰੀ ਹੋ ਗਈਆਂ, ਜ਼ਮੀਨ ਵਿਚ ਤਰੇੜਾਂ ਆ ਗਈਆਂ, ਛੇ ਇਸ਼ਾਰੀਆ ਅੱਠ ਰਿਚਰਡ ਸਕੇਲ ਤੇ ਆਏ ਭੁਚਾਲ ਨੇ ਹਲਚਲ ਮਚਾ ਦਿਤੀ। ਜਿਹੜੀਆਂ ਇਮਾਰਤਾਂ ਖੜੀਆਂ ਹਨ ਉਨ੍ਹਾਂ ਵਿਚ ਤਰੇੜਾਂ ਆ ਗਈਆਂ, ਜਿਸ ਨੇ ਭੱਜਣ ਦੀ ਕੋਸ਼ਿਸ਼ ਕੀਤੀ ਉਹ ਵੀ ਇਕ ਕਦਮ ਨਾ ਪੁੱਟ ਸਕਿਆ ਤੇ ਇਕਦਮ ਧਰਤੀ ਤੇ ਗਿਰ ਗਿਆ ਅਤੇ ਵੱਡੀਆਂ ਬਿਲਡਿੰਗਾਂ ਦੇ ਮਲਬੇ ਥੱਲੇ ਆ ਕੇ ਅਲੋਪ ਹੋ ਗਿਆ। ਇਹ ਭੂਚਾਲ ਕੇਵਲ ਗੁਜਰਾਤ ਤਕ ਹੀ ਸੀਮਤ ਨਹੀਂ ਸੀ ਸਗੋਂ ਇਸ ਦੇ ਸੈਂਟਰ ਤੋਂ ਇਕ ਹਜ਼ਾਰ ਕਿਲੋਮੀਟਰ ਦੇ ਘੇਰੇ ਵਿਚ ਸਾਰਾ ਕੁਝ ਹਿਲਾ ਕੇ ਰੱਖ ਦਿਤਾ ਤੇ ਲੋਕਾਂ ਦੇ ਦਿਲਾਂ ਵਿਚ ਦਹਿਲ ਪਾ ਦਿਤਾ। ਹਸਦੀਆਂ ਵਸਦੀਆਂ ਨਗਰੀਆਂ ਖੋਲਿਆਂ ਦੇ ਰੂਪ ਵਿਚ ਬਦਲ ਗਈਆਂ ਅਤੇ ਇਸ ਕਰੁਣਾਮਈ ਦ੍ਰਿਸ਼ ਨੂੰ ਦੇਖ ਕੇ ਯਾਦ ਆ ਰਿਹਾ ਹੈ –

***ਕਲ ਸਨ ਜਿਥੇ ਮੌਜ ਬਹਾਰਾਂ।***
***ਲੱਖਾਂ ਖੁਸ਼ੀਆਂ ਸੁਖ ਹਜ਼ਾਰਾਂ।***
***ਅੱਜ ਉਹ ਹਸਦੀ ਵਸਦੀ ਨਗਰੀ ਹੋ ਗਈ ਖੋਲੇ ਖੋਲੇ।***

ਹੁਕਮ ਦੀ ਇਸ ਖੇਡ ਨੂੰ ਦੇਖ ਕੇ ਵਾਹਿਗੁਰੂ ਦੇ ਪਿਆਰੇ ਭਾਣੇ ਵਿਚ ਰਹਿੰਦੇ ਹਨ ਪਰੰਤੂ ਉਨ੍ਹਾਂ ਦਾ ਹਿਰਦਾ ਇੰਨਾਂ ਨਰਮ ਤੇ ਦਇਆਲੂ ਹੁੰਦਾ ਹੈ ਕਿ ਉਹ ਸੰਸਾਰ ਦਾ ਦਰਦ ਦੇਖ ਕੇ ਹਿਲ ਜਾਂਦੇ ਹਨ, ਮਾਨੋਂ ਸਾਰਿਆਂ ਦੇ ਦੁਖ ਦਰਦ ਉਨ੍ਹਾਂ ਦੇ ਹਿਰਦੇ ਵਿਚ ਸਮਾਇਆ ਹੋਵੇ। ਮਹਾਂਪੁਰਸ਼ਾਂ (ਸੰਤ ਵਰਿਆਮ ਸਿੰਘ ਜੀ) ਦਾ ਕੋਮਲ ਹਿਰਦਾ ਦੁਖੀਆਂ ਤੇ ਦਰਦਮੰਦਾਂ ਦਾ ਦਰਦ ਵੰਡਾਉਣ ਲਈ ਉਤਾਵਲਾ ਤੇ ਬੇਚੈਨ ਹੋ ਗਿਆ ਅਤੇ ਸੋਚਦੇ ਸਨ ਕਿ ਝੱਟ ਹੋਰ ਕੰਮ ਅਗੇ ਪਾ ਕੇ ਕਿਵੇਂ ਤੁਰੰਤ ਇਨ੍ਹਾਂ ਬੇਸਹਾਰਿਆਂ ਨੂੰ ਹੌਸਲਾਂ ਦਿਤਾ ਜਾਵੇ। ਇਨ੍ਹਾਂ ਲਈ ਲੰਗਰ ਪਾਣੀ ਦਾ ਬੰਦੋਬਸਤ ਕੀਤਾ ਜਾਵੇ। ਢਹਿ ਢੇਰੀ ਤੇ ਤਿੜੇ ਹੋਏ ਘਰਾਂ ਤੋਂ ਉਜੜੇ ਹੋਇਆਂ ਲਈ ਛੱਤ ਦਾ ਪ੍ਰਬੰਧ ਕੀਤਾ ਜਾਵੇ, ਠੰਢ ਤੋਂ ਬਚਣ ਲਈ ਕੱਪੜੇ ਲੀੜੇ ਦਾ ਪ੍ਰਬੰਧ ਕੀਤਾ ਜਾਵੇ।

ਇਹੋ ਪਰਉਪਕਾਰੀ ਬਿਰਤੀ ਬਾਬਾ ਜੀ ਦੇ ਸੁਭਾਅ ਵਿਚ ਹੈ ਕਿਉਂਕਿ 1993 ਵਿਚ ਪੰਜਾਬ ਵਿਚ ਆਏ ਹੜ੍ਹਾਂ ਵਿਚ ਦਿਨ ਰਾਤ ਇਕ ਕਰਕੇ ਸਾਰੇ ਪਿੰਡਾਂ ਦਾ ਸਰਵੇ ਕੀਤਾ ਸੀ ਅਤੇ ਫੇਰ ਘਰੋ ਘਰੀ ਰਾਸ਼ਨ ਆਟਾ ਰਸੋਈ ਦੀਆਂ 25 ਵਸਤਾਂ ਦੇ ਪੈਕਟ ਤੇ ਨਕਦੀ, ਕੱਪੜੇ, ਘਰ ਘਰ ਵਿਚ ਵੰਡੇ ਸੀ। ਇਕ ਕਰੋੜ 25 ਲੱਖ ਤੋਂ ਵੀ ਵੱਧ ਲਾਗਤ ਦਾ ਸਮਾਨ ਵੰਡਿਆ ਗਿਆ ਸੀ। ਇਸ ਕਿਰਿਆ ਨਾਲ ਸੇਵਾਦਾਰ ਪ੍ਰੇਮੀਆਂ ਬੀਬੀਆਂ ਭਾਈਆਂ ਦੇ ਰੰਗ ਧੁੱਪ ਵਿਚ ਕਾਲੇ ਹੋ ਗਏ ਸਨ ਕਿਉਂਕਿ ਸਾਰੇ ਦੇ ਸਾਰੇ ਇਸ ਵਿਚ ਤਨ ਮਨ ਧਨ ਨਾਲ ਸੇਵਾ ਕਰ ਰਹੇ ਸਨ। ਇਸ ਦਾ ਨਤੀਜਾ ਇਹ ਹੋਇਆ ਕਿ ਸਾਰਾ ਇਲਾਕਾ ਇਨਾਂ ਪ੍ਰਭਾਵਿਤ ਹੋਇਆ ਕਿ ਬਹੁਤ ਸਾਰਿਆਂ ਨੇ ਨੇਕ ਜੀਵਨ ਅਪਣਾਅ ਲਏ ਅਤੇ ਸਰਕਾਰੀ ਹਲਕਿਆਂ ਸਭਾ ਸੋਸਾਇਟੀਆਂ ਤੇ ਅਖਬਾਰਾਂ, ਪ੍ਰੈਸ ਮੀਡੀਆ ਨੇ ਇਸ ਦੀ ਰੱਜ ਕੇ ਚਰਚਾ ਕੀਤੀ ਸੀ। ਸੋ ਹੁਣ ਵੀ ਇਸੇ ਤਰ੍ਹਾਂ ਮਹਾਂਪੁਰਸ਼ਾਂ ਦੀ ਪ੍ਰੇਰਨਾ ਅਨੁਸਾਰ ਸੰਗਤਾਂ ਨੇ ਵੱਧ ਚੜ੍ਹ ਕੇ ਸਹਿਯੋਗ ਦਿਤਾ ਅਤੇ ਰਾਤ ਦੇ 12-12 ਵਜੇ ਤੱਕ ਮੀਟਿੰਗਾਂ ਹੁੰਦੀਆਂ ਰਹੀਆਂ। ਬਾਬਾ ਜੀ ਨੇ ਪ੍ਰਵਚਨ ਕੀਤੇ ਕਿ ਇਸ ਸੰਪਰਦਾ ਵਿਚ ਇਹ ਰਹੁਰੀਤ ਚਲੀ ਆਉਂਦੀ ਹੈ ਕਿ ਕਦੀ ਵੀ ਕਿਸੇ ਕੰਮ ਲਈ ਅਪੀਲ ਨਹੀਂ ਕੀਤੀ ਜਾਂਦੀ ਪਰੰਤੂ ਇਹ ਆਪਣੇ ਲਈ ਨਹੀਂ ਹੈ, ਇਹ ਉਨ੍ਹਾਂ ਦਰਦਮੰਦਾਂ ਦੇ ਦੁਖ ਨੂੰ ਸਾਝਾਂ ਕਰਨ ਵਾਸਤੇ ਹੈ। ਆਪਾਂ ਨੇ ਆਪਣੇ ਵਾਸਤੇ ਕੁਝ ਨਹੀਂ ਕਰਨਾ, ਉਨ੍ਹਾਂ ਦੀ ਮੱਦਦ ਕਰਕੇ, ਉਨ੍ਹਾਂ ਨੂੰ ਹੌਂਸਲਾ ਦੇਣਾ ਹੈ। ਪੰਜਾਬ ਵਿਚ ਦੂਰ ਦੁਰਾਡੇ ਥਾਵਾਂ ਤੇ ਸੰਪਰਕ ਕਰਕੇ ਜਿਸ ਵਿਚ ਮਾਝਾ, ਮਾਲਵਾ, ਦੁਆਬਾ, ਯੂ.ਪੀ ਤੇ ਦਿੱਲੀ ਅਤੇ ਫਰੀਦਕੋਟ, ਪਾਉਂਟਾ ਸਾਹਿਬ, ਰਾਜਪੁਰਾ, ਪਟਿਆਲਾ, ਚੰਡੀਗੜ੍ਹ, ਮੋਹਾਲੀ ਦੀਆਂ ਸੰਗਤਾਂ ਨੇ ਵੱਧ ਤੋਂ ਵੱਧ ਸਹਿਯੋਗ ਦਿਤਾ। ਇਸ ਵਿਚ ਵਿਦੇਸ਼ਾਂ ਤੋਂ ਅਮਰੀਕਾ, ਕੈਨੇਡਾ, ਇੰਗਲੈਂਡ ਆਸਟਰੇਲੀਆ ਆਦਿ ਤੋਂ ਵੀ ਪ੍ਰੇਮੀ ਸ਼ਰਧਾਲੂਆਂ ਨੇ ਵੱਧ ਚੜ੍ਹ ਕੇ ਹਿਸਾ ਪਾਇਆ ਹੈ। ਇਹ ਵਿਚਾਰ ਤੇ ਫੈਸਲੇ ਹੁੰਦੇ ਰਹੇ ਕਿ ਕਿਸ ਤਰ੍ਹਾਂ ਜਲਦੀ ਤੋਂ ਜਲਦੀ ਰਾਹਤ ਸਮੱਗਰੀ ਦਾ ਪ੍ਰਬੰਧ ਕਰਕੇ ਸਾਰਾ ਸਮਾਨ ਟਰੱਕਾਂ ਰਾਹੀਂ ਰਵਾਨਾ ਕੀਤਾ ਜਾਵੇ।

ਬਾਬਾ ਜੀ ਨੇ ਸ੍ਰੀ ਮਾਨ ਭਾਈ ਕਰਨੈਲ ਸਿੰਘ ਨੂੰ ਬੁਲਾ ਕੇ ਗੁਰਦੁਆਰਾ ਸਾਹਿਬ ਵਿਚ ਪਏ ਰਾਖਵੇਂ ਭੰਡਾਰ ਵਿਚੋਂ ਵੱਧ ਤੋਂ ਵੱਧ ਕਣਕ, ਆਟਾ ਤੇ ਚਾਵਲ ਕੱਢਣ ਲਈ ਕਿਹਾ ਤੇ ਇਸ ਦੀ ਸ਼ੁਰੂਆਤ ਕੁਇੰਟਲ ਚਾਵਲ ਤੇ 140 ਕੁਇੰਟਲ ਕਣਕ ਤੋਂ ਸ਼ੁਰੂ ਹੋਈ। ਚਾਹ ਪੱਤੀ, ਚੀਨੀ ਤੇ ਹੋਰ ਵਸਤੂਆਂ ਖਰੀਦਣ ਲਈ ਆਤਮ ਮਾਰਗ ਦੇ ਟਰੱਸਟ ਦੇ ਫੰਡ ਵਿਚੋਂ 2 ਲੱਖ ਦਿਤਾ ਗਿਆ। 2 ਫਰਵਰੀ ਤੋਂ ਬਾਬਾ ਜੀ ਦੇ ਹੁਕਮ ਅਨੁਸਾਰ ਸੰਗਤਾਂ ਨੇ ਵੱਧ ਚੜ੍ਹ ਕੇ ਇਸ ਸੇਵਾ ਵਿਚ ਹਿੱਸਾ ਲਿਆ ਤੇ ਸਿੱਟੇ ਵਜੋਂ 4 ਫਰਵਰੀ ਨੂੰ 3:15 ਵਜੇ ਦੁਪਹਿਰ ਨੂੰ ਰਾਸ਼ਨ ਸਮੱਗਰੀ ਅਤੇ ਹੋਰ ਲੋੜੀਂਦਾ ਸਮਾਨ 104 ਸੇਵਾਦਾਰਾਂ ਸਮੇਤ 19 ਟਰੱਕਾਂ

ਦੇ ਕਾਫਲੇ ਦੇ ਰੂਪ ਵਿਚ ਰਵਾਨਾ ਹੋਇਆ। ਇਨ੍ਹਾਂ ਟਰੱਕਾਂ ਦੇ ਅੱਗੇ ਕੋਈ 100 ਕਾਰਾਂ ਸਨ ਅਤੇ ਇਸ ਸੰਪੂਰਨ ਕਾਫਲੇ ਨੂੰ ਮਹਾਂਪੁਰਸ਼ ਆਪਣੀ ਕਾਰ ਵਿਚ ਸੁਸ਼ੋਭਤ ਹੋ ਕੇ ਅਗਵਾਈ ਕਰ ਰਹੇ ਸਨ। ਸੰਗਤਾਂ ਨੇ ਜੈਕਾਰਿਆਂ ਦੀ ਗੂੰਜ ਨਾਲ ਇਸ ਕਾਫਲੇ ਨੂੰ ਰਤਵਾੜਾ ਸਾਹਿਬ ਤੋਂ ਤੋਰ ਕੇ ਟ੍ਰਿਬਿਊਨ ਚੌਂਕ ਤੀਕਰ ਜਲੂਸ ਦੀ ਸ਼ਕਲ ਵਿਚ ਲਿਜਾਇਆ ਗਿਆ ਅਤੇ ਇਸ ਦੀ ਚਰਚਾ ਸਾਰੇ ਸ਼ਹਿਰ ਵਿਚ ਫੈਲ ਗਈ ਕਿ ਗੁਜਰਾਤ ਦੇ ਭੂਚਾਲ ਪੀੜਤਾਂ ਵਾਸਤੇ ਰਤਵਾੜਾ ਸਾਹਿਬ ਵਾਲੇ ਮਹਾਂਪੁਰਸ਼ਾਂ ਦੀ ਅਗਵਾਈ ਹੇਠ ਰਾਹਤ ਭੇਜੀ ਜਾ ਰਹੀ ਹੈ। ਠੀਕ ਇਸੇ ਤਰ੍ਹਾਂ 10 ਦਿਨ ਬਾਅਦ ਦੂਜੀ ਕਿਸ਼ਤ ਵਿਚ ਰਾਸ਼ਨ ਸਮੱਗਰੀ ਤੋਂ ਇਲਾਵਾ ਕੰਬਲ ਅਤੇ ਟੈਂਟ 10 ਟਰਕਾਂ ਦੁਆਰਾ ਭੇਜੇ ਗਏ। ਇਨ੍ਹਾਂ ਦੋਵਾਂ ਕਿਸ਼ਤਾਂ ਤੋਂ ਇਲਾਵਾ ਗੁਜਰਾਤ ਵਿਚ ਰਾਪਰ ਦੇ ਕੈਂਪ ਵਿਚ ਸਿਧੇ ਤੌਰ ਤੇ ਹੋਰ ਬਹੁਤ ਟਰੱਕ ਜਾਂਦੇ ਰਹੇ ਜਿਸ ਵਿਚ ਕੁਲ ਟਰੱਕਾਂ ਦਾ ਜੋੜ ਕੋਈ 48 ਟਰੱਕ ਸਮਗਰੀ ਦੇ ਕਰੀਬ ਬਣ ਜਾਂਦਾ ਹੈ।

ਇਥੇ ਇਕ ਗੱਲ ਵਿਸ਼ੇਸ਼ ਤੌਰ ਤੇ ਵਰਣਨਯੋਗ ਹੈ ਕਿ ਮਹਾਂਪੁਰਸ਼ਾਂ ਦੁਆਰਾ ਜੋ ਵੀ ਪ੍ਰੋਜੈਕਟ ਲਿਆ ਜਾਂਦਾ ਹੈ ਉਸ ਨੂੰ ਨਿਭਾਉਣ ਅਤੇ ਨੇਪਰੇ ਚਾੜ੍ਹਨ ਲਈ ਪੂਰੀ ਯੋਜਨਾ ਤੇ ਵਿਉਂਤ ਬਣਾਈ ਜਾਂਦੀ ਹੈ ਤਾਂ ਕਿ ਵੰਡ ਪ੍ਰਣਾਲੀ ਸਹੀ ਤਰੀਕੇ ਨਾਲ ਚਲ ਸਕੇ ਅਤੇ ਹਰ ਇਕ ਪੀੜਤ ਪਰਿਵਾਰ ਨੂੰ ਲੋੜੀਂਦੀ ਸਹਾਇਤਾ ਪਹੁੰਚ ਜਾਵੇ। ਇਸ ਵਾਸਤੇ ਸਭ ਤੋਂ ਅਹਿਮ ਮਸਲਾ ਇਹ ਸੀ ਕਿ ਕਿਸ ਥਾਂ ਤੇ ਕੈਂਪ ਲਗਾਇਆ ਜਾਵੇ ਅਤੇ ਥਾਂ ਵੀ ਐਸੀ ਹੋਵੇ ਜਿਥੋਂ ਪਿੰਡਾਂ ਥਾਵਾਂ ਤੇ ਅਸਾਨੀ ਨਾਲ ਪਹੁੰਚਿਆ ਜਾ ਸਕੇ। ਕੈਂਪ ਵਿਚ ਸੁਵਿਧਾਵਾਂ ਵੀ ਹੋਣ ਜਿਵੇਂ ਕਿ ਸਿੰਘਾਂ ਲਈ ਪਾਣੀ, ਬਿਜਲੀ ਆਦਿ ਦਾ ਵੀ ਪ੍ਰਬੰਧ ਹੋਵੇ ਤਾਂ ਕਿ ਲੰਗਰ ਤਿਆਰ ਕਰਨ ਅਤੇ ਵਰਤਾਉਣ ਵਿਚ ਕੋਈ ਮੁਸ਼ਕਲ ਪੇਸ਼ ਨਾ ਆਵੇ। ਇਸ ਸੰਬੰਧ ਵਿਚ ਮਹਾਂਪੁਰਸ਼ਾਂ ਦੇ ਆਦੇਸ਼ ਅਨੁਸਾਰ ਪੰਜ ਸਿੰਘਾਂ ਨੂੰ ਭਾਈ ਸਾਹਿਬ ਭਾਈ ਲਖਬੀਰ ਸਿੰਘ ਜੀ ਦੀ ਅਗਵਾਈ ਹੇਠਾਂ ਜੀਪ ਰਾਹੀਂ ਤਿੰਨ ਫਰਵਰੀ ਨੂੰ ਹੀ ਰਵਾਨਾ ਕਰ ਦਿਤਾ ਗਿਆ ਸੀ ਅਤੇ ਦੂਜੇ ਪਾਸੇ ਕਰਿਡ ਦੇ ਡਾਇਰੈਕਟਰ ਸ੍ਰੀ ਰਸ਼ਪਾਲ ਮਲਹੋਤਰਾ ਚੀਫ ਮਨਿਸਟਰ ਪੰਜਾਬ ਦੇ ਸਪੈਸ਼ਲ ਸੈਕਟਰੀ ਨੂੰ ਮਿਲ ਕੇ ਗੁਜਰਾਤ ਗੋਰਮਿੰਟ ਅਧਿਕਾਰੀਆਂ ਨੂੰ ਫੈਕਸ ਦੁਆਰਾ ਸੂਚਿਤ ਕੀਤਾ ਗਿਆ ਕਿ ਇਸ ਤਰ੍ਹਾਂ ਨਾਲ ਪੰਜਾਬ ਤੋਂ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ

1. ਪਿੰਡ ਗੋਬਿੰਦਪੁਰੇ ਵਿਚ ਸੇਵਾਦਾਰ ਰਾਹਤ ਸਮੱਗਰੀ ਦੇਣ ਲਈ ਪਰਚੀਆਂ ਵੰਡਦੇ ਹੋਏ। 2. ਪਿੰਡ ਸ਼ਾਨਗੜ੍ਹ ਵਿਚ ਰਾਹਤ ਸਮੱਗਰੀ ਵੰਡੀ ਜਾ ਰਹੀ ਹੈ। 3. ਪਿੰਡ ਕਲਿਆਣ ਵਿਖੇ ਟੈਂਟ ਵੰਡਣ ਉਪਰੰਤ ਸੇਵਾਦਾਰ ਟੈਂਟ ਲਗਾ ਕੇ ਦੇ ਰਹੇ ਹਨ।

ਵਲੋਂ ਸਹਾਇਤਾ ਸਮੱਗਰੀ ਤੇ ਸੇਵਕਾਂ ਦਾ ਜਥਾ ਆ ਰਿਹਾ ਹੈ। ਇਸ ਮੰਤਵ ਲਈ ਸ੍ਰੀ ਰਸ਼ਪਾਲ ਮਲਹੋਤਰਾ ਜੀ ਵੀ ਉਚੇਚੇ ਤੌਰ 2 ਫਰਵਰੀ ਨੂੰ ਅਹਿਮਦਾਬਾਦ ਪਹੁੰਚ ਚੁਕੇ ਸਨ। ਆਪਸੀ ਤਾਲਮੇਲ ਕਰਕੇ ਕੈਂਪ ਵਾਸਤੇ ਸੁਚੱਜੀ ਥਾਂ ਦਾ ਪ੍ਰਬੰਧ ਵੀ ਹੋ ਗਿਆ ਤੇ ਸਿੰਘਾਂ ਨੇ ਆਪਣੇ ਟੈਂਟ ਲਗਾ ਕੇ ਇਕ ਤਰ੍ਹਾਂ ਨਾਲ ਰਾਪਰ ਜ਼ਿਲਾ ਭੁੱਜ ਆਪਣਾ ਹੈਡ ਕੁਆਟਰ ਕਾਇਮ ਕਰ ਲਿਆ। ਇਸ ਥਾਂ ਦੇ ਨੇੜੇ ਹੀ ਪਾਣੀ ਅਤੇ ਬਾਲਣ ਵੀ ਉਪਲਬਧ ਸੀ ਹਾਲਾਂਕਿ ਲਕੜਾਂ ਦਾ ਟਰੱਕ ਇਥੋਂ ਭੇਜਿਆ ਗਿਆ ਸੀ ਜੋ ਕਿ ਲੰਗਰ ਬਨਾਉਣ ਲਈ ਅਤਿ ਜਰੂਰੀ ਸੀ। ਅਧਿਕਾਰੀਆਂ ਵੱਲੋਂ ਵੀ ਸਹਿਯੋਗ ਪ੍ਰਾਪਤ ਹੋਇਆ ਅਤੇ ਬਿਜਲੀ ਦਾ ਕੁਨੈਕਸ਼ਨ ਤੇ ਟੈਲੀਫੋਨ ਵੀ ਪ੍ਰਾਪਤ ਹੋ ਗਿਆ। ਟੈਲੀਫੋਨ ਦੀਆਂ ਸੇਵਾਵਾਂ ਹੋਣ ਕਰਕੇ ਮਹਾਂਪੁਰਖਾਂ ਨਾਲ ਤੇ ਰਤਵਾੜਾ ਸਾਹਿਬ ਨਾਲ ਨਿਰੰਤਰ ਸੰਪਰਕ ਕਾਇਮ ਹੋ ਗਿਆ ਜਿਸ ਦਾ ਲਾਭ ਇਹ ਹੋਇਆ ਕਿ ਕੈਂਪ ਦੇ ਸਿੰਘਾਂ ਨੂੰ ਮਹਾਂਪੁਰਸ਼ਾਂ ਵਲੋਂ ਨਾਲ ਦੀ ਨਾਲ ਹਦਾਇਤਾਂ ਦਿਤੀਆਂ ਜਾਂਦੀਆਂ ਸਨ ਅਤੇ ਮੁਸ਼ਕਲਾਂ ਦਾ ਹੱਲ ਲੱਭਣ ਵਾਸਤੇ ਮਹਾਂਪੁਰਸ਼ਾਂ ਦੀ ਸੇਧ ਪ੍ਰਾਪਤ ਹੁੰਦੀ ਰਹਿੰਦੀ ਸੀ। ਇਸੇ ਤਰ੍ਹਾਂ ਦੇ ਨਾਲ ਤਾਲਮੇਲ ਬਣਨ ਕਰਕੇ ਦੋਹਾਂ ਧਿਰਾਂ ਦੇ ਇਕ ਦੂਜੇ ਨਾਲ ਸੰਪਰਕ ਰਹਿਣ ਕਰਕੇ ਵੰਡ ਪ੍ਰਣਾਲੀ ਨੂੰ ਹੋਰ ਅਸਰਦਾਇਕ ਬਨਾਉਣ ਵਿਚ ਬਹੁਤ ਮੱਦਦ ਮਿਲੀ।

ਵਾਲੰਟੀਅਰ ਜਥੇ ਦੇ ਸਿੰਘਾਂ ਨੂੰ ਬਾਬਾ ਜੀ ਵਲੋਂ ਖਾਸ ਹਦਾਇਤਾਂ ਦਿਤੀਆਂ ਗਈਆਂ ਸਨ ਕਿ ਤੁਸੀਂ ਨਿਤਨੇਮ ਤੋਂ ਨਹੀਂ ਖੁੰਝਣਾ, ਅੰਮ੍ਰਿਤ ਵੇਲੇ ਸਿਮਰਨ, ਆਸਾ ਦੀ ਵਾਰ ਤੇ ਸ਼ਾਮ ਨੂੰ ਰਹਿਰਾਸ ਤੇ ਕੀਰਤਨ ਕਰਨਾ ਹੈ। ਮਹਾਰਾਜ ਦਾ ਹੁਕਮ ਹੈ ਕਿ 'ਦੇਗ ਤੇਗ ਜਗ ਮਹਿ ਦੋਊ ਚਲੈ' ਦੇਗ ਦੀ ਸੇਵਾ ਤੁਸੀਂ ਕਰਨ ਜਾ ਰਹੇ ਹੋ ਤੇ ਤੇਗ ਨਾਲ ਅੰਦਰਲੇ ਦੁਸ਼ਮਣਾਂ ਤੇ ਫਤਹਿ ਪਾਉਣੀ ਹੈ ਜਿਸ ਨਾਲ ਬੁਰਿਆਈਆਂ ਤੋਂ ਬਚ ਕੇ ਹਰ ਵੇਲੇ ਗੁਰੂ ਨਾਲ ਲਿਵ ਜੋੜ ਕੇ ਰੱਖਣੀ ਹੈ। ਤੁਸੀਂ ਸਾਰੇ ਗੁਰੂ ਨਾਨਕ ਦੇ ਘਰ ਦੇ ਹੋ, ਓਪਰੇ ਥਾਂ ਤੇ ਜਾ ਰਹੇ ਹੋ ਤੇ ਤੁਹਾਡਾ ਰਹਿਣ ਬਹਿਣ ਤੌਰ, ਤਰੀਕੇ, ਉਠਣਾ, ਬੈਠਣਾ, ਬੋਲਣਾ, ਚਲਣਾ ਸਭ ਨੇ ਨੋਟ ਕਰਨਾ ਹੈ, ਇਸ ਵਾਸਤੇ ਪੂਰਨ ਸਾਵਧਾਨੀ ਵਰਤਣੀ ਹੈ ਤੇ ਕਿਸੇ ਨੇਮ ਵਿਚ ਢਿਲ ਨਹੀਂ ਵਰਤਣੀ ਤੇ ਜਦੋਂ ਤੁਸੀਂ ਇਸ ਤਰ੍ਹਾਂ ਗੁਰੂ ਨਾਲ ਜੁੜ ਕੇ ਰਹੋਗੇ ਗੁਰੂ ਮਹਾਰਾਜ ਜੀ ਤੁਹਾਡੇ ਅੰਗ ਸੰਗ ਰਹਿਣਗੇ ਤੇ ਹਰ ਕਾਰਜ ਵਿਚ ਸਹਾਇਤਾ ਕਰਨਗੇ। ਮਹਾਂਪੁਰਸ਼ਾਂ ਦੇ ਆਦੇਸ਼ ਦਾ ਸਦਕਾ ਸਾਰੇ ਸਿੰਘਾਂ ਨੇ ਪੂਰੇ ਤਾਣ ਨਾਲ ਸੇਵਾ ਕੀਤੀ ਅਤੇ ਇਕ ਤਰ੍ਹਾਂ ਨਾਲ ਉਥੇ ਸੇਵਾ ਸਹਾਇਤਾ ਕਰਨ ਆਈਆਂ ਸੰਸਥਾਵਾਂ ਤੇ ਸੁਸਾਇਟੀਆਂ ਵਿਚ ਆਪਣੀ ਵਿਲਖਣ ਥਾਂ ਕਾਇਮ ਕਰ ਲਈ।

ਜਥੇ ਦੇ ਸਿੰਘ ਜਦੋਂ 5 ਫਰਵਰੀ ਸਵੇਰ ਨੂੰ ਰਾਪਰ (ਭੁਜ) ਪਹੁੰਚੇ ਤਾਂ ਉਥੇ ਦੇ ਕੰਟਰੋਲਟਰ ਸ੍ਰੀ ਵੀ.ਕੇ. ਸ਼ਰਮਾ ਤੇ ਗਵਰਨਰ ਭੰਡਾਰੀ ਜੀ ਵੀ ਪਹੁੰਚ ਗਏ ਅਤੇ ਲੁਹਾਨਾ ਵਿਦਿਆਰਥੀ ਭਵਨ ਵਿਚ ਆਪਣਾ ਕੈਂਪ ਲਾਉਣ ਲਈ ਸਾਰੀਆਂ ਸੁਵਿਧਾਵਾਂ ਮੁਹੱਈਆ ਕਰਵਾ ਦਿਤੀਆਂ ਜਿਸ ਦਾ ਸਦਕਾ 7 ਫਰਵਰੀ ਤੋਂ ਹੀ ਗੁਰੂ ਕਾ ਅਤੁੱਟ ਲੰਗਰ ਚਲਣਾ ਸ਼ੁਰੂ ਹੋ ਗਿਆ। ਲੰਗਰ 24 ਘੰਟੇ ਚਲਦਾ ਸੀ ਅਤੇ ਸੇਵਾਦਾਰ ਸ਼ਿਫਟਾਂ ਵਿਚ ਪਿਆਰ ਨਾਲ ਸੇਵਾ ਨਿਭਾਉਂਦੇ ਰਹੇ ਸਨ। ਇਸ ਲੰਗਰ ਦੀ ਮਹਿਮਾ ਦੇ ਚਰਚੇ ਦੂਰ-ਦੂਰ ਥਾਵਾਂ ਅਤੇ ਅਫਸਰਾਂ ਤੇ ਅਧਿਕਾਰੀਆਂ ਤੀਕਰ ਪੁਜ ਗਏ ਸਨ ਕਿ ਰਤਵਾੜਾ ਸਾਹਿਬ ਵਾਲੇ ਮਹਾਂਪੁਰਸ਼ਾਂ ਦੇ ਸੇਵਕ ਲੰਗਰ ਚਲਾ ਰਹੇ ਹਨ ਜੋ ਕਿ ਬਹੁਤ ਪੋਸ਼ਟਿਕ ਤੇ ਸਾਫ ਸੁਥਰਾ ਹੈ ਅਤੇ ਪਵਿੱਤਰਤਾ ਨਾਲ ਤਿਆਰ ਕੀਤਾ ਜਾਂਦਾ ਹੈ। ਲੰਗਰ ਨਵੇਕਲੇ ਥਾਂ ਤੇ ਵੱਡੀ ਥਾਂ ਤੇ ਹੋਣ ਕਰਕੇ, ਹੋਰ ਸਹਾਇਤਾ ਟੀਮਾਂ ਦੇ ਵਰਕਰ ਅਤੇ ਪੁਲਿਸ ਅਧਿਕਾਰੀ ਫੌਜੀ ਤੇ ਪਤਰਕਾਰ ਸਾਰੇ ਹੀ ਲੰਗਰ ਛਕਦੇ ਸਨ ਅਤੇ ਪੰਗਤਾਂ ਲਾਉਣ ਲਈ ਸੰਗਤ ਦੀ ਭੀੜ ਬਣੀ ਰਹਿੰਦੀ ਸੀ। ਗੁਜਰਾਤ ਵਿਚ ਜਾਤ ਪਾਤ ਦਾ ਜ਼ਿਆਦਾ ਵਿਤਕਰਾ ਹੋਣ ਕਰਕੇ ਉਚੀ ਸ਼੍ਰੇਣੀ ਦੇ ਲੋਕ ਇਸ ਤਰ੍ਹਾਂ ਪੰਗਤਾਂ ਵਿਚ ਬੈਠ ਕੇ ਛਕਦੇ ਨਹੀਂ ਸਨ ਪਰੰਤੂ ਜਦੋਂ ਉਨ੍ਹਾਂ ਨੇ ਲੰਗਰ ਬਣਾਉਣ ਤੇ ਬਰਤਨ ਸਾਫ ਕਰਨ ਦੀ ਪਵਿੱਤਰਤਾ ਦੇਖੀ ਤਾਂ ਬਹੁਤ ਪ੍ਰਭਾਵਿਤ ਹੋਏ ਤੇ ਲੰਗਰ ਛੱਕਣਾ ਸ਼ੁਰੂ ਕੀਤਾ।

ਵਿਵਿਧ ਲਕਸ਼ਮੀ ਵਿਦਿਆ ਮੰਦਰ ਦੇ ਪ੍ਰਿੰਸੀਪਲ ਸ੍ਰੀ ਬੀ.ਸੀ. ਗੋਸਵਾਮੀ ਬਾਰੇ ਭਾਈ ਸਾਹਿਬ ਨੇ ਦੱਸਿਆ ਕਿ ਪਹਿਲਾਂ ਜਦੋਂ ਅਸੀਂ ਇਨ੍ਹਾਂ ਪਾਸ ਗਏ ਤਾਂ ਇਹ ਇਕ ਛੋਟਾ ਜਿਹਾ ਲੰਗਰ ਕੇਵਲ ਆਪਣੇ ਵਿਦਿਆਰਥੀਆਂ ਲਈ ਹੀ ਚਲਾ ਰਹੇ ਸਨ ਤੇ ਸਮਝਦੇ ਸਨ ਪਤਾ ਨਹੀਂ ਇਹ ਕੌਣ ਲੋਕ ਹਨ ਤੇ ਸਾਥੋਂ ਦੂਰੀ ਤੇ ਰਹਿਣਾ ਪਸੰਦ ਕਰਦੇ ਸਨ ਪਰੰਤੂ ਜਦੋਂ ਉਨ੍ਹਾਂ ਨੇ ਸਾਰੇ ਸੇਵਾਦਾਰਾਂ ਦਾ ਸੇਵਾ ਭਾਵ, ਸਵੱਛਤਾ ਤੇ ਪਿਆਰ ਵੇਖਿਆ ਤੇ ਲੰਗਰ ਆਪ ਦੇਖਣ ਆਏ ਤਾਂ ਹੈਰਾਨ ਰਹਿ ਗਏ ਕਿ ਇੰਨੀ ਪਵਿੱਤਰਤਾ ਨਾਲ ਤਾਂ ਅਸੀਂ ਵੀ ਲੰਗਰ ਨਹੀਂ ਬਣਾ ਸਕਦੇ ਤੇ ਫੇਰ ਸਾਰੇ ਵਿਦਿਆਰਥੀ ਤੇ ਉਹ ਆਪ ਉਥੇ ਹੀ ਲੰਗਰ ਛਕਦੇ ਰਹੇ ਅਤੇ ਇੰਨੇ ਪ੍ਰਭਾਵਿਤ ਹੋਏ ਕਿ ਆਤਮ ਮਾਰਗ ਮੈਗਜ਼ੀਨ ਦੇ ਲਾਈਫ ਮੈਂਬਰ ਬਣ ਗਏ ਅਤੇ ਇੱਛਾ ਜ਼ਾਹਰ ਕੀਤੀ ਕਿ ਰਤਵਾੜਾ ਸਾਹਿਬ ਦੇ ਸਾਲਾਨਾ ਸਮਾਗਮ ਵਿਚ ਉਹ ਹਾਜ਼ਰੀ ਭਰ ਕੇ ਫਖਰ ਮਹਿਸੂਸ ਕਰਨਗੇ।

ਇਸੇ ਤਰ੍ਹਾਂ ਨਾਲ ਗੁਰੂ ਕੇ ਲੰਗਰ ਦੇ ਚਰਚੇ ਦਾ ਜ਼ਿਕਰ ਸਰਕਾਰੀ ਅਫਸਰਾਂ ਤੇ ਅਹੁਦੇਦਾਰਾਂ ਤੱਕ ਵੀ ਪਹੁੰਚ ਗਿਆ ਤਾਂ ਉਥੋਂ ਦੇ ਇਕ ਉਚ ਅਧਿਕਾਰੀ ਨੇ ਕਿਹਾ ਕਿ ਮੈਂ ਖੁਦ ਚੈਕ ਕਰਕੇ ਆਵਾਂਗਾ ਕਿ ਇਹ ਗਲ ਕਿਥੋਂ ਤੱਕ ਸੱਚ ਹੈ ਕਿ ਰਤਵਾੜਾ ਸਾਹਿਬ ਵਾਲਿਆਂ ਦਾ ਲੰਗਰ 24 ਘੰਟੇ ਚਲਦਾ ਹੈ। ਭਾਈ ਸਾਹਿਬ ਜੀ ਨੇ ਦੱਸਿਆ ਕਿ ਇਹ ਪ੍ਰੇਮੀ ਰਾਤ ਦੇ ਕੋਈ 12 ਵਜੇ ਦਰਵਾਜੇ ਤੇ ਆਇਆ ਤੇ ਕਿਹਾ ਕਿ ਮੈਂ ਲੰਗਰ ਛਕਣਾ ਹੈ ਤਾਂ ਉਸ ਨੂੰ ਆਦਰ ਨਾਲ ਬਿਠਾਇਆ ਤੇ ਉਸ ਨੂੰ ਗਰਮ ਗਰਮ ਪ੍ਰਸ਼ਾਦੇ ਤੇ ਦਾਲਾ ਛਕਾਇਆ ਗਿਆ ਜਦੋਂ ਉਹ ਜਾਣ ਲੱਗਾ ਉਨ੍ਹਾਂ ਨੇ ਦੱਸਿਆ ਕਿ ਮੈਨੂੰ ਮਾਫ ਕਰਨਾ ਮੈਂ ਤਾਂ ਚੈਕ ਕਰਨ ਆਇਆ ਸੀ ਕਿ ਸੱਚਮੁਚ ਰਾਤ ਦੇ 12 ਵਜੇ ਵੀ ਲੰਗਰ ਮਿਲ ਜਾਏਗਾ। ਸੋ ਉਸ ਨੇ ਇਸ ਕਾਰਜ ਦੀ ਰੱਜ ਕੇ ਪ੍ਰਸ਼ੰਸਾ ਕੀਤੀ।

ਜਿਸ ਤਰ੍ਹਾਂ ਦਾ ਲੰਗਰ ਬਣਾਉਣ, ਪਕਾਉਣ ਅਤੇ

ਵਰਤਾਉਣ ਦਾ ਕਾਰਜ ਸ਼ਲਾਘਾਯੋਗ ਰਿਹਾ ਠੀਕ ਉਸੇ ਤਰ੍ਹਾਂ ਵੰਡ ਪ੍ਰਣਾਲੀ ਜਿਸ ਰਾਹੀਂ ਰਸਦਾਂ ਆਟਾ, ਟੈਂਟ, ਚੌਲ, ਕਣਕ, ਚੀਨੀ, ਨਮਕ, ਮਿਰਚਾਂ, ਮਸਾਲਾ ਇਹ 32 ਆਈਟਮਾਂ ਦੀ ਵੰਡ ਕੀਤੀ ਗਈ, ਇਹ ਵੀ ਬਹੁਤ ਹੀ ਯੋਜਨਾਬੱਧ ਢੰਗ ਨਾਲ 32 ਪਿੰਡਾਂ ਵਿਚ ਘਰੋ ਘਰੀ ਪਹੁੰਚਾਇਆ ਗਿਆ। ਇਸ ਬਾਰੇ ਮਹਾਂਪੁਰਸ਼ਾਂ ਦੇ ਆਦੇਸ਼ ਅਨੁਸਾਰ ਤਿੰਨ ਟੀਮਾਂ ਬਣਾ ਕੇ ਵਲੰਟੀਅਰਾਂ ਦੀ ਕਾਰਜ ਕੁਸ਼ਲਤਾ ਅਨੁਸਾਰ ਡਿਊਟੀਆਂ ਲਗਾਈਆਂ ਗਈਆਂ। ਜਿਸ ਵਿਚ ਪਹਿਲੀ ਟੀਮ ਹੈਡ ਕੁਆਟਰ (ਕੈਂਪ) ਵਿਚ ਰਹਿ ਕੇ ਲੰਗਰ ਬਨਾਉਣ, ਵਰਤਾਉਣ ਤੇ ਡੇਰੇ ਵਿਚ ਸਾਂਭ ਸੰਭਾਲ ਰੱਖਦੇ ਸਨ। ਟੈਲੀਫੋਨ ਅਤੇ ਕੰਟਰੋਲ ਰੂਮ ਨਾਲ ਸੰਪਰਕ ਰੱਖਣ ਵਾਲੇ ਤੇ ਜ਼ਰੂਰਤ ਦਾ ਸਾਮਾਨ ਲਿਆਉਣ ਵਾਲੇ ਪ੍ਰੇਮੀ ਵੀ ਸ਼ਾਮਲ ਸਨ। ਦੂਜੀ ਟੀਮ ਵਿਚ ਸਪਲਾਈ ਕਰਨ ਵਾਲੇ ਪ੍ਰੇਮੀ ਜੋ ਕਿ ਰਾਸ਼ਨ ਦੀ ਵੰਡ-ਵੰਡਾਈ ਦਾ ਕੰਮ ਪਿੰਡਾਂ ਵਿਚ ਕਰਦੇ ਸਨ। ਇਸ ਵਿਚ ਮਾਲ ਦੀ ਢੋਹਾ-ਢੁਆਈ ਤੇ ਉਤਰਾਈ ਕਰਨ ਵਾਲੇ ਪ੍ਰੇਮੀ ਤੇ ਸਕੇਲ ਮੁਤਾਬਕ ਵੰਡਣ ਵਾਲੇ ਪ੍ਰੇਮੀ ਸਨ। ਤੀਜੀ ਟੀਮ ਜੋ ਬਹੁਤ ਅਹਿਮ ਟੀਮ ਸੀ ਉਹ ਸਰਵੇ ਟੀਮ ਸੀ। ਜੋ ਕਿ ਪਿੰਡਾਂ ਦਾ ਦੌਰਾ ਕਰਕੇ, ਸਰਵੇ ਕਰਦੇ ਸਨ ਕਿ ਘਰਾਂ ਵਿਚ ਕਿੰਨਾ ਨੁਕਸਾਨ ਹੋਇਆ ਹੈ। ਕਿਸ ਪਰਿਵਾਰ ਨੂੰ ਕਿਸ ਕਿਸ ਚੀਜ਼ ਦੀ ਜਰੂਰਤ ਹੈ ਅਤੇ ਉਸ ਮੁਤਾਬਿਕ ਲਿਸਟ ਬਣਾਈ ਜਾਂਦੀ ਸੀ। ਇਸ ਕੰਮ ਲਈ ਪਿੰਡ ਦੇ ਮੁਖੀ ਅਤੇ ਸਰਪੰਚਾਂ ਦੀ ਮੱਦਦ ਵੀ ਲਈ ਜਾਂਦੀ ਸੀ। ਸਰਵੇ ਟੀਮ ਇਹ ਲਿਸਟ distribution team ਨੂੰ ਸੌਂਪ ਕੇ ਅਗਲੇ ਪਿੰਡ ਪਹੁੰਚ ਜਾਂਦੀ ਸੀ ਅਤੇ ਦੂਜੀ ਟੀਮ ਲਿਸਟ ਅਨੁਸਾਰ ਪਰਚੀਆਂ ਵੰਡਦੀ ਸੀ ਅਤੇ ਹਰ ਪਰਿਵਾਰ ਨੂੰ ਰਾਸ਼ਨ ਸਕੇਲ ਅਨੁਸਾਰ ਦਿਤਾ ਜਾਂਦਾ ਸੀ। ਇਸ ਵਿਚ ਪਿੰਡ ਦੇ ਮੁਖੀ ਦੀ ਮਦਦ ਲਈ ਜਾਂਦੀ ਸੀ ਤਾਂਕਿ ਕੋਈ ਗਲਤ ਬੰਦਾ ਰਾਸ਼ਨ ਤੇ ਸਮਾਨ ਨਾ ਲੈ ਜਾਵੇ। ਪਹਿਲਾਂ ਪਹਿਲ ਘੱਟੋ-ਘੱਟ 15-20 ਸੇਵਾਦਾਰ ਇਹ ਕੰਮ ਖੁਦ ਕਰਦੇ ਪਰੰਤੂ ਬਾਅਦ ਵਿਚ ਪਿੰਡ ਦੇ ਲੋਕ ਪ੍ਰਭਾਵਿਤ ਹੋ ਕੇ ਸਾਡੇ ਬੰਦਿਆਂ ਨਾਲ ਸੇਵਾ ਕਰਨ ਲੱਗ ਗਏ ਸਨ। ਢੋਹ ਢੁਆਈ ਤੇ ਰਾਸ਼ਨ ਵੰਡਣ ਦੇ ਕੰਮ ਦਾ ਇਹ ਸਿਲਸਿਲਾ ਸਵੇਰੇ 6 ਵਜੇ ਤੋਂ ਲੈ ਕੇ ਰਾਤ ਦੇ 11 ਵਜੇ ਤੱਕ ਜਾਰੀ ਰਹਿੰਦਾ ਸੀ। ਸਰਵੇ ਟੀਮ ਦੀ ਸਹੂਲਤ ਹੋਣ ਕਰਕੇ ਇਸ ਸੁਚੱਜੇ ਪ੍ਰਬੰਧ ਨੂੰ ਦੇਖਣ ਲਈ ਇਲਾਕੇ ਦੇ ਸਪੀਕਰ ਤੇ ਐਮ. ਐਲ. ਏ ਸ੍ਰੀ ਧੀਰੂ ਭਾਈ ਸ਼ਾਹ ਉਚੇਚੇ ਤੌਰ ਤੇ ਆਏ ਅਤੇ ਦੇਖ ਕੇ ਹੈਰਾਨ ਰਹਿ ਗਏ ਕਿ ਕਿਵੇਂ ਸੇਵਾਦਾਰ ਸ਼ਾਹੀ ਪਿੰਡ ਦੇ 700 ਘਰਾਂ ਵਿਚ ਪੰਜ ਟਰੱਕ ਸਮਾਨ ਵੰਡ ਰਹੇ ਸਨ। 42 ਆਈਟਮਾਂ ਨੂੰ ਨਾਲ ਵੰਡਦਿਆਂ ਦੇਖ ਕੇ ਉਨ੍ਹਾਂ ਨੇ ਬਹੁਤ ਅਭਾਰ ਪ੍ਰਗਟ ਕੀਤਾ ਅਤੇ ਮਹਾਂਪੁਰਸ਼ਾਂ ਦਾ ਤਹਿ ਦਿਲੋਂ ਧੰਨਵਾਦ ਕੀਤਾ ਤੇ ਕਿਹਾ ਕਿ ਮਹਾਂਪੁਰਸ਼ ਧੰਨ ਹਨ ਜਿਨ੍ਹਾਂ ਨੇ ਇਸ ਔਖੀ ਘੜੀ ਵਿਚ ਸਾਡੀ ਬਾਂਹ ਫੜੀ ਹੈ ਤੇ ਬੇਸਹਾਰਿਆਂ ਨੂੰ ਸਹਾਰਾ ਦਿਤਾ ਹੈ। ਗਾਹੇ-ਬਗਾਹੇ ਕੰਟਰੋਲ ਰੂਮ ਦੇ ਅਫਸਰ, ਜ਼ਿਲਾ ਪ੍ਰੀਸ਼ਦ ਦੇ ਪ੍ਰਮੁਖ, ਕਈ ਮੰਤਰੀਗਣ, ਪੁਲੀਸ ਅਫਸਰ ਅਤੇ ਹੋਰ ਸੰਸਥਾਵਾਂ ਦੇ ਮੁਖੀ ਇਸ ਸੇਵਾ ਨੂੰ ਗਹੁ ਨਾਲ ਵਾਚਦੇ ਸਨ ਤੇ ਧੰਨਵਾਦ ਕਰਦੇ ਥਕਦੇ ਨਹੀਂ ਸਨ ਅਤੇ ਇਕ ਦੂਜੇ ਨੂੰ ਆਪਣੀ ਜ਼ਬਾਨ ਵਿਚ ਗੱਲਾਂ ਕਰਦੇ ਕਹਿੰਦੇ ਸਨ ਕਿ ਇਹ ਫਰਿਸ਼ਤੇ ਪੰਜਾਬ ਦੀ ਧਰਤੀ ਤੋਂ ਸਾਡੀ ਸਹਾਇਤਾ ਲਈ ਆ ਗਏ ਹਨ। ਕੀ ਅਫਸਰ ਤੇ ਕੀ ਉਥੋਂ ਦੀ ਜਨਤਾ ਸਾਰਿਆਂ ਵਿਚ ਕੇਵਲ ਰਤਵਾੜਾ ਸਾਹਿਬ ਵਾਲੇ ਮਹਾਂਪੁਰਸ਼ਾਂ ਦੀ ਹੀ ਚਰਚਾ ਚਲਦੀ ਸੀ। ਭਾਈ ਸਾਹਿਬ ਜੀ ਨੇ ਦੱਸਿਆ ਕਿ ਜਦੋਂ ਵੀ ਸੇਵਾਦਾਰ ਉਨ੍ਹਾਂ ਪਿੰਡਾਂ ਵਿਚੋਂ ਦੀ ਲੰਘਦੇ ਜਿਨ੍ਹਾਂ ਵਿਚ ਸਮਾਨ ਵੰਡਿਆ ਜਾ ਚੁਕਿਆ ਸੀ ਤਾਂ ਕੀ ਭਾਈ ਤੇ ਕੀ ਬੀਬੀ ਭਾਵੇਂ ਕੋਈ ਹੋਵੇ ਸਾਰੇ ਹੱਥ ਜੋੜ ਕੇ 'ਸਤਿਨਾਮ ਵਾਹਿਗੁਰੂ' ਦੀ ਆਵਾਜ਼ਾਂ ਲਾਉਂਦੇ ਤੇ ਕਹਿੰਦੇ 'ਗੁਰੂ ਨਾਨਕ ਦੇਵ ਕੀ ਜੈ'। ਸੋ ਇਸ ਤਰੀਕੇ ਨਾਲ ਇਨ੍ਹਾਂ 32 ਪਿੰਡਾਂ ਦੇ ਲੋਕਾਂ ਦੇ ਦਿਲਾਂ ਵਿਚ ਗੁਰੂ ਨਾਨਕ ਸਾਹਿਬ ਦੀ ਪੱਕੀ ਛਾਪ ਲੱਗ ਗਈ ਹੈ ਤੇ ਉਨ੍ਹਾਂ ਨੇ ਇਸ ਚੀਜ਼ ਨੂੰ ਸਮਝ ਲਿਆ ਹੈ ਕਿ ਸਚਮੁਚ ਗੁਰੂ ਕੇ ਸਿੱਖ ਫਰਿਸ਼ਤੇ ਹੁੰਦੇ ਹਨ।

ਭਾਈ ਸਾਹਿਬ ਨੇ ਦੱਸਿਆ ਕਿ ਅੰਮ੍ਰਿਤ ਵੇਲੇ ਤੇ ਸ਼ਾਮ ਵੇਲੇ ਕੀਰਤਨ ਵਿਚ ਵੀ ਬਹੁਤ ਪ੍ਰੇਮੀ ਭਾਈ ਤੇ ਬੀਬੀਆਂ ਹਾਜ਼ਰੀਆਂ ਭਰਨ ਲਗ ਪਏ ਸਨ। ਜਦੋਂ ਉਨ੍ਹਾਂ ਤੋਂ ਪੁਛਦੇ ਕਿ ਤੁਹਾਨੂੰ ਕੁਝ ਸਮਝ ਆਉਂਦਾ ਹੈ ਤਾਂ ਕਹਿੰਦੇ ਕਿ ਕੁਝ ਕੁਝ ਸਮਝ ਆਉਂਦਾ ਹੈ। ਗੁਰੂ ਨਾਨਕ ਦੀ ਬਾਣੀ ਸੁਣ ਕੇ ਮਨ ਨੂੰ ਸ਼ਾਂਤੀ ਮਿਲਦੀ ਹੈ ਕਿਉਂਕਿ ਭਾਈ ਸਾਹਿਬ ਕੀਰਤਨ ਹਿੰਦੀ ਵਿਚ ਕਰਦੇ ਸਨ ਜਿਸ ਨਾਲ ਉਨ੍ਹਾਂ ਦੀ ਸਮਝ ਵਿਚ ਥੋੜ੍ਹਾ ਬਹੁਤ ਆ ਜਾਂਦਾ ਸੀ। ਇਕ ਤਰ੍ਹਾਂ ਨਾਲ ਇਸ ਇਲਾਕੇ ਵਿਚ ਗੁਰੂ ਨਾਨਕ ਸਾਹਿਬ ਦੇ ਪਿਆਰ ਦੀ ਸਾਂਝ ਪਾ ਦਿਤੀ ਗਈ ਹੈ। ਇਹ ਪ੍ਰਭਾਵ ਹੋਰ ਅਸਰਦਾਇਕ ਬਣਾਉਣ ਲਈ ਮਹਾਂਪੁਰਸ਼ਾਂ ਨੇ ਬਚਨ ਕੀਤਾ ਸੀ ਕਿ ਉਸ ਵੇਲੇ ਸਾਡੇ ਕੋਲ ਸਮਾਂ ਥੋੜ੍ਹਾ ਸੀ ਨਹੀਂ ਤਾਂ ਇਨ੍ਹਾਂ ਲੋਕਾਂ ਨੂੰ ਗੁਰੂ ਨਾਨਕ ਮਹਾਰਾਜ ਜੀ ਦੇ ਸਿਧਾਂਤ ਨੂੰ ਸਮਝਾਉਣ ਲਈ ਕੁਝ ਛੋਟੀਆਂ ਪੁਸਤਕਾਂ ਜਿਵੇਂ ਅਮਰਜੋਤੀਆਂ ਅਤੇ ਅੰਮ੍ਰਿਤ ਫੁਹਾਰ ਆਦਿ ਦਾ ਗੁਜਰਾਤੀ ਵਿਚ ਅਨੁਵਾਦ ਕਰਵਾ ਕੇ ਵੰਡਣ ਦਾ ਵਿਚਾਰ ਸੀ। ਇਸ ਤਰ੍ਹਾਂ ਕਰਨ ਨਾਲ ਇਨ੍ਹਾਂ ਦੀ ਗੁਰੂ ਪੰਥ ਨਾਲ ਹੋਰ ਸਾਂਝ ਪੈ ਜਾਣੀ ਸੀ।

ਇਸ ਸੰਬੰਧ ਵਿਚ ਗੁਜਰਾਤ ਵਿਚ ਭੁੱਜ ਜ਼ਿਲੇ ਦੇ ਹੇਠ ਲਿਖੇ ਪਿੰਡਾਂ ਦੀ ਨਿਸ਼ਕਾਮ ਸੇਵਾ ਕੀਤੀ ਗਈ।

ਫਤਹਿਗੜ੍ਹ, ਮੰਜੂਵਾਲ, ਸ਼ਾਨਗੜ੍ਹ, ਸੇਲਾਰੀ, ਕਲਿਆਣਪੁਰ, ਖੁਗਰੀਬਾਂਡ, ਥਾਨਪੁਰ, ਸੰਮਰਾਮਸਰ, ਕਰੂੜਾ, ਡਵੰਡਾ, ਸ਼ਾਹੀ, ਟਿੰਡਲਵਾ (ਵੱਡਾ), ਟਿੰਡਲਵਾ (ਛੋਟਾ), ਡਿੰਡਰਵਾ, ਨਲੀਆ ਟਿਬਾ, ਨਲੀਆ ਟਿਬਾ ਨੰਬਰ 2, ਜੇਠਾਸਰੀ, ਗੋਬਿੰਦਪੁਰਾ, ਬਾਦਰਪੁਰ, ਪੀਸ਼ਾਨਾ, ਛਪੇਡਾ, ਰਾਪਰ ਕਲੋਨੀ ਨੰ 1, ਰਾਪਰ ਕਲੋਨੀ ਨੰ. 2, ਰਾਜਨਸਰ, ਜਗਦੀਸ਼ ਗੜ੍ਹ, ਨਵਾਂਗਾਉਂ, ਸ਼ਰੀਕਾ, ਘੁਮਾਰੜੀ ਕਬਰਾਓ, ਅਮਰੇੜੀ, ਬਡਾਨਪੁਰਾ ਅਤੇ ਲਾਕੜੀਆ।

ਜੋ ਆਈਟਮਾਂ ਇਨ੍ਹਾਂ ਪਿੰਡਾਂ ਵਿਚ ਵੰਡੀਆਂ ਗਈਆਂ ਉਹ ਇਸ ਪ੍ਰਕਾਰ ਹਨ - ਟੈਂਟ, ਕੰਬਲ, ਅਣਸੀਤੇ ਕੀਮਤੀ ਕੱਪੜੇ, ਬਿਸਤਰੇ, ਬਰਤਨ, ਰਾਸ਼ਨ (ਚਾਵਲ, ਆਟਾ, ਦਾਲਾਂ,

ਘਿਓ, ਚੀਨੀ, ਚਾਹਪੱਤੀ, ਮਸਾਲੇ, ਹਲਦੀ, ਮਿਰਚ, ਨਮਕ, ਅਚਾਰ), ਜੋੜੇ, ਟਾਰਚਾਂ, ਲਾਲਟੈਨਾਂ, ਚੱਕਲੇ, ਵੇਲਣੇ, ਤਵੇ, ਸਟੋਵ, ਸਟੀਲ ਅਤੇ ਪਲਾਸਟਿਕ ਦੀਆਂ ਬਾਲਟੀਆਂ, ਪਾਣੀ ਪਾਉਣ ਵਾਲੇ ਜੱਗ ਅਤੇ ਛੋਟੇ ਮੱਗ, ਥਾਲ, ਗਿਲਾਸ, ਕੌਲੀਆਂ, ਕੜਛੀਆਂ ਅਤੇ ਡੋਰੀਆਂ ਆਦਿ।

ਭੂਚਾਲ ਨਾਲ ਸਕੂਲਾਂ ਦੀਆਂ ਇਮਾਰਤਾਂ ਢਹਿ ਢੇਰੀ ਹੋਣ ਕਰਕੇ ਬੱਚਿਆਂ ਦੇ ਪੜ੍ਹਨ ਵਾਸਤੇ shelter ਦਾ ਪ੍ਰਬੰਧ ਮਿਸ਼ਨ ਵਲੋਂ ਕੀਤਾ ਗਿਆ ਅਤੇ ਉਚੇਚੇ ਤੌਰ ਤੇ 15X30' ਸਾਈਜ਼ ਦੇ ਟੈਂਟ ਤਿਆਰ ਕਰਵਾਏ ਗਏ ਸਨ ਤਾਂ ਕਿ ਬੱਚੇ ਹੇਠਾਂ ਬੈਠ ਕੇ ਪੜ੍ਹਾਈ ਕਰ ਸਕਣ। ਇਸ ਆਸ਼ੇ ਨੂੰ ਮੁਖ ਰੱਖਦੇ ਹੋਏ ਹੇਠ ਲਿਖੇ ਸਕੂਲਾਂ ਵਿਚ ਟੈਂਟ ਵੰਡੇ ਗਏ; ਫਤਹਿਗੜ੍ਹ ਹਾਈ ਸਕੂਲ, ਫਤਹਿਗੜ੍ਹ ਪ੍ਰਾਇਮਰੀ ਸਕੂਲ, ਫਤਹਿਗੜ੍ਹ ਕੰਨਿਆ ਪਾਠਸ਼ਾਲਾ, ਦੇਵਾਸਰੀ ਪਾਠਸ਼ਾਲਾ, ਸ਼ਾਹੀ ਹਾਈ ਸਕੂਲ, ਸ਼ਾਹੀ ਪਰਾਇਮਰੀ ਸਕੂਲ।

ਪਿੰਡ ਡਵੰਡਾ ਵਿਖੇ ਭੁਚਾਲ ਪੀੜਤਾਂ ਨੂੰ ਟੈਂਟ ਤੇ ਸਮੱਗਰੀ ਵੰਡੀ ਜਾ ਰਹੀ ਹੈ

ਭੁਚਾਲ ਕਰਕੇ ਹਜ਼ਾਰਾਂ ਦੀ ਗਿਣਤੀ ਵਿਚ ਲੋਕੀ ਫੱਟੜ ਤੇ ਜ਼ਖਮੀ ਹੋਏ ਹਸਪਤਾਲਾਂ ਵਿਚ ਪਏ ਸਨ, ਕਿਸੇ ਦੀ ਲੱਤ ਟੁੱਟੀ ਹੋਈ ਸੀ। ਕਿਸੇ ਦਾ ਮੋਢਾ ਟੁੱਟ ਗਿਆ, ਕਿਸੇ ਦੀਆਂ ਬਾਹਾਂ ਇਸ ਤਰ੍ਹਾਂ ਕਰਕੇ ਭਾਈ ਸਾਹਿਬ ਨੇ ਸਿੰਘਾਂ ਸਮੇਤ ਫਤਹਿਗੜ੍ਹ ਦੇ ਹਸਪਤਾਲ ਦਾ ਦੌਰਾ ਕੀਤਾ ਅਤੇ ਲੋੜ ਅਨੁਸਾਰ ਟੈਂਟ ਬਿਸਤਰੇ ਕੰਬਲ, ਟਾਰਚਾਂ ਦਿਤੀਆਂ। ਰਾਪੜ ਦੇ ਹਸਪਤਾਲ ਨੂੰ ਦਵਾਈਆਂ, ਕੰਬਲ ਤੇ ਬਿਸਤਰੇ ਮੁਹੱਈਆ ਕੀਤੇ ਗਏ। ਇਸ ਤੋਂ ਇਲਾਵਾ ਹੋਰ ਧਾਰਮਕ ਸੰਸਥਾਵਾਂ ਨੂੰ ਕੰਬਲ ਅਤੇ ਜਰੂਰੀ ਵਸਤਾਂ ਰਾਸ਼ਨ ਆਦਿ ਦਿਤਾ ਗਿਆ।

ਬਾਦਰ ਵਿਖੇ ਸੇਵਾਦਾਰ ਰਾਸ਼ਨ ਵੰਡਦੇ ਹੋਏ।

ਸੇਵਾ ਦਾ ਇਹ ਪ੍ਰਵਾਹ ਨਿਰੰਤਰ 1 ਫਰਵਰੀ ਤੋਂ 23 ਫਰਵਰੀ ਤਕ ਜਾਰੀ ਰਿਹਾ। ਇਨ੍ਹਾਂ ਪਰਿਵਾਰਾਂ ਦੀ ਮਦਦ ਇੰਨੀ ਹੋ ਚੁਕੀ ਸੀ, ਕਿ ਉਨ੍ਹਾਂ ਦੇ ਪਕਾਣ ਵਾਸਤੇ ਰਾਸ਼ਨ ਆਦਿ ਐਨਾ ਦਿਤਾ ਗਿਆ ਹੈ ਕਿ ਕਈ ਮਹੀਨਿਆਂ ਤਕ ਵਾਧੂ ਰਹੇਗਾ ਅਤੇ ਸਿਰ ਢਕਣ ਵਾਸਤੇ ਟੈਂਟ ਦਿਤੇ ਗਏ ਹਨ। ਇਸ ਮਦਦ ਨਾਲ ਉਹ ਮੁੜ ਆਪਣੇ ਪੈਰਾਂ ਤੇ ਖੜ੍ਹੇ ਹੋਣ ਦੇ ਲਾਇਕ ਹੋ ਜਾਣਗੇ। ਸੋ ਬਾਬਾ ਜੀ ਦਾ ਆਦੇਸ਼ ਪਾ ਕੇ ਜਥੇ ਦੇ ਸਿੰਘਾਂ ਨੇ ਸਮਾਨ ਪੈਕ ਕਰਨਾ ਸ਼ੁਰੂ ਕਰ ਦਿਤਾ। ਹੈਰਾਨੀ ਦੀ ਗੱਲ ਇਹ ਰਹੀ ਬਚਿਆ ਸਾਰਾ ਸਾਮਾਨ ਢੇਰੀ ਕਰ ਦਿਤਾ ਗਿਆ ਤੇ ਸਭ ਨੂੰ ਸੂਚਨਾ ਕੀਤੀ ਗਈ ਕਿ ਜਿੰਨਾਂ ਕੋਈ ਚੁੱਕ ਸਕਦਾ ਹੈ, ਚੁੱਕ ਕੇ ਲੈ ਜਾਵੇ। ਇਸ ਘਟਨਾ ਨੂੰ

(ਬਾਕੀ ਪੰਨਾ 50 ਤੇ)

ਸੇਵਾਦਾਰ ਟਰੱਕਾਂ ਤੋਂ ਸਮਾਨ ਉਤਾਰ ਕੇ ਘਰਾਂ ਵਿਚ ਪਹੁੰਚਾ ਰਹੇ ਹਨ।

# ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਵਲੋਂ ਰਾਪਰ (ਕੱਛ) ਗੁਜਰਾਤ ਵਿਚ ਕੀਤੀ ਸਹਾਇਤਾ ਸੰਬੰਧੀ ਗੁਜਰਾਤ ਦੇ ਮਹੱਤਵਪੂਰਨ ਲੋਕਾਂ ਦੀ ਰਾਇ

**(ਅੰਗ੍ਰੇਜ਼ੀ, ਹਿੰਦੀ ਅਤੇ ਗੁਜਰਾਤੀ ਵਿਚ ਪ੍ਰਾਪਤ ਪ੍ਰਸੰਸਾ-ਪੱਤਰਾਂ ਦਾ ਪੰਜਾਬੀ ਅਨੁਵਾਦ)**

**1. ਗੁਜਰਾਤ ਵਿਧਾਨ ਸਭਾ ਦੇ ਸਪੀਕਰ ਸ੍ਰੀ ਧੀਰੁਭਾਈ ਦੇ, ਮਿਸ਼ਨ ਵਲੋਂ ਕੀਤੀ ਜਾ ਰਹੀ ਸੇਵਾ ਸੰਬੰਧੀ ਵਿਚਾਰ।**

ਇਸ ਸੰਸਥਾ (ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ) ਵਲੋਂ ਪਿਆਰ ਅਤੇ ਦਿਲ ਨਾਲ ਕਮਾਲ ਦੀ ਸੇਵਾ ਕੀਤੀ ਗਈ ਹੈ। ਇਸ ਇਲਾਕੇ ਦੇ ਲੋਕ ਬਾਬਾ ਜੀ (ਸੰਤ ਵਰਿਆਮ ਸਿੰਘ ਜੀ) ਦੇ ਅਤੀ ਰਿਣੀ ਹਨ। ਜੋ ਸਰਬ ਮਨੁੱਖਤਾ ਪ੍ਰਤੀ ਪਿਆਰ ਭਾਵਨਾ ਅਤੇ ਸਹਾਇਕ ਹੋਣ ਦੀ ਰੁੱਚੀ ਰਖਦੇ ਹਨ।

ਮੈਂ ਸਭ ਸੇਵਕਾਂ ਦਾ ਉਨ੍ਹਾਂ ਵਲੋਂ ਕੀਤੀ ਮਦਦ ਲਈ ਸੱਚੇ ਦਿਲੋਂ ਰਿਣੀ ਹਾਂ।

**ਸਹੀ: ਧੀਰੁਭਾਈ**
**ਸਪੀਕਰ**

**2. ਸਵਾਮੀ ਸਵਸਥਾਨੰਦ ਰਾਮਾਕ੍ਰਿਸ਼ਨਾ ਆਸ਼ਰਮ ਰਾਜਕੋਟ-**

ਅਸੀਂ ਰਾਪਰ ਵਿਖੇ ਐਨੇ ਵੱਡੇ ਪੱਧਰ ਤੇ ਅਤੇ ਐਨੇ ਪਿਆਰ ਅਤੇ ਸੇਵਾ-ਭਾਵ ਨਾਲ ਮਿਸ਼ਨ ਵਲੋਂ ਕੀਤੀ ਜਾ ਰਹੀ ਸੇਵਾ ਤੋਂ ਬਹੁਤ ਪ੍ਰਭਾਵਤ ਹੋਏ ਹਾਂ।

**3. ਜਗਰੁਤੀ ਬੈਨ ਬਾਬੂ ਭਾਈ ਸ਼ਾਹ, ਪ੍ਰਧਾਨ ਕੱਛ ਜ਼ਿਲਾ ਪੰਚਾਇਤ ਕੱਛ, ਭੁੱਜ (ਗੁਜਰਾਤ)**

ਮੈਨੂੰ ਬਹੁਤ ਪ੍ਰਸੰਨਤਾ ਹੈ ਕਿ ਆਪ ਸਾਰੇ ਸਾਡੇ ਕੱਛ ਦੇ ਇਲਾਕੇ ਵਿਚ ਆਏ ਹੋ ਅਤੇ ਸਾਡੇ ਲੋਕਾਂ ਦੀ ਬਹੁਤ ਸਹਾਇਤਾ ਕਰ ਰਹੇ ਹੋ। ਅਸੀਂ ਆਪ ਜੀ ਦੇ ਅਤੇ ਬਾਬਾ ਜੀ ਦੇ ਅਤੀ ਧੰਨਵਾਦੀ ਹਾਂ ਕਿ ਆਪ ਜੀ ਨੇ ਕੱਛ ਦੇ ਲੋਕਾਂ ਦੀ ਸਾਰ ਲਈ ਹੈ ਅਤੇ ਸੰਭਾਲ ਕੀਤੀ ਹੈ। ਤੁਹਾਡੇ ਸਭਨਾ ਨਾਲ ਸਾਡੇ ਸੰਬੰਧ ਹੋਰ ਮਜ਼ਬੂਤ ਹੋਣਗੇ ਅਤੇ ਅਸੀਂ ਤੁਹਾਨੂੰ ਕਦੀ ਵੀ ਭੁੱਲ ਨਹੀਂ ਪਾਵਾਂਗੇ। ਤੁਹਾਡਾ ਬਹੁਤ ਧੰਨਵਾਦ।

***ਮਿਤੀ 9/2/2001***

**4. ਸ੍ਰੀ ਕੇ.ਬੀ. ਮਕਵਾਨਾ, ਚੀਫ ਜੈਨਰਲ ਮੈਨੇਜਰ ਗੁਜਰਾਤ ਸਟੇਟ ਸਿਵਲ ਸਪਲਾਈਜ਼ ਕਾਰਪੋਰੇਸ਼ਨ ਗਾਂਧੀਨਗਰ।**

ਮੈਂ ਰਾਪਰ ਵਿਖੇ ਸਪੈਸ਼ਲ ਡਿਊਟੀ ਤੇ ਗਿਆ ਸੀ ਅਤੇ ਮੈਂ ਦੁਪਹਿਰ ਦਾ ਭੋਜਨ (ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਵਲੋਂ ਲਾਏ ਗਏ) ਕੈਂਪ ਵਿਚ ਛਕਿਆ। ਇਸ ਸੰਸਥਾ ਦਾ ਆਦਰਸ਼ ਅਤੇ ਇਸ ਦੇ ਸੇਵਾ ਦੇ ਕਾਰਜ ਇਸ ਇਲਾਕੇ ਦੇ ਪੀੜਤ ਲੋਕਾਂ ਲਈ ਬਹੁਤ ਸਹਾਇਕ ਸਿਧ ਹੋ ਰਹੇ ਹਨ।

***9/2/2001***

**5.** ਇਸ ਭੁਚਾਲ ਵਿਚ ਪੰਜਾਬ ਅਤੇ ਹਰਿਆਣਾ ਤੋਂ ਗੁਜਰਾਤ ਰਾਪਰ ਇਲਾਕੇ ਵਿਚ ਜੋ ਮਾਨਵ ਕਲਿਆਣ ਕਾਰਜ ਹੋ ਰਿਹਾ ਹੈ, ਇਹ ਬਹੁਤ ਪ੍ਰਸੰਸਾਯੋਗ ਹੈ।

**ਸੋਨੀ ਪੀ.ਬੀ ਅਹਿਮਦਾਬਾਦ 380015**
**ਪੌਲੀਟੈਕਨਿਕ ਕੰਪਨੀ**
**ਬੈਰਕ ਨੰਬਰ 2**
***9/2/2001***

**6.** ਜੈ ਸਤ, ਅਕਾਲ ਜੈ ਸਤਿਗੁਰੂ

ਮੈਂ ਆਪ ਜੀ ਦਾ ਪ੍ਰਬੰਧ ਵੇਖਿਆ। ਮੈਨੂੰ ਬਹੁਤ ਖੁਸ਼ੀ ਹੋਈ ਅਤੇ ਮੈਂ ਸਤਿਗੁਰੂ ਸੁਆਮੀ ਨੂੰ ਮਿਲਿਆ। ਆਪ ਜੀ ਦੀ ਸਾਰੀ ਮੰਡਲੀ ਮਿਲ ਕੇ ਰਾਪਰ ਦੇ ਲੋਕਾਂ ਲਈ ਭਜਨ ਅਤੇ ਭੋਜਨ ਦਾ ਪ੍ਰਬੰਧ ਕਰਕੇ ਆਪਣੇ ਗੁਰੂਦੇਵ ਦਾ ਨਾਂ ਰੋਸ਼ਨ ਕਰ ਰਹੇ ਹੋ।

**ਸੋਨੀ ਗੀਮੋਜੀ**
**ਰੇਵਾਸ਼ੰਕਰ**
**ਰਾਪਰਕਰਜੀ**
***10/2/2001***

**7. ਸ੍ਰੀ ਮਾਨ ਬਾਬਾ ਸੰਤ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ ਚੰਡੀਗੜ੍ਹ, 'ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ'।**

ਆਪ ਦੇ ਮਿਸ਼ਨ ਵਲੋਂ ਭੁਚਾਲ ਤੋਂ ਪ੍ਰਭਾਵਿਤ ਖੇਤਰਾਂ ਦਾ ਸਰਵੇ ਕਰਕੇ ਰਾਪਰ ਵਿਚ ਵੰਡੀ ਜਾ ਰਹੀ ਰਾਹਤ, ਨਿਰੰਤਰ ਲੰਗਰ, ਉਨ੍ਹਾਂ ਲੋਕਾਂ ਤੱਕ ਲੋੜਵੰਦ ਚੀਜ਼ਾਂ ਨੂੰ ਨਿਯਮਬਧ ਵੰਡਣ ਦਾ ਢੰਗ ਬਹੁਤ ਹੀ ਚੰਗਾ ਲਗਿਆ। ਇਹ ਸੰਸਥਾਂ ਇਕ ਅਨੁਸ਼ਾਸਨ ਵਿਚ ਬਧੀ ਹੋਈ ਹੈ ਅਤੇ ਇਸਦਾ ਕੰਮ ਬਹੁਤ ਹੀ ਉਤਸਾਹ ਪੈਦਾ ਕਰਨ ਵਾਲਾ ਹੈ।

**□□□□□□□□□□□ □.□.**
**□□□□ □□□□□□**
***11/2/2001***

**8. 'ਓਮ ਸ੍ਰੀ ਪਰਮਾਤਮਨੇ ਨਮਹ'**

ਅਜ ਮੈਂ ਅਚਾਨਕ ਇਸ ਕੇਂਦਰ ਵਿਚ ਆਇਆ। ਇਥੇ ਚਲ ਰਹੇ ਕੰਮ ਕਾਜ ਨੂੰ ਵੇਖ ਕੇ ਬਹੁਤ ਖੁਸ਼ੀ ਹੋਈ। ਗੁਰੂ ਜੀ (ਸੰਤ ਮਹਾਰਾਜ ਜੀ) ਦੇ ਦਰਸ਼ਨ ਕਰਨ ਦੀ ਸੁਭਾਗੀ ਘੜੀ ਤਾਂ ਨਹੀਂ ਮਿਲੀ ਪਰ ਇਥੇ ਦੇ ਹਰ ਮਨੁੱਖ ਵਿਚ ਮੈਨੂੰ ਉਨ੍ਹਾਂ ਦੇ ਦਰਸ਼ਨ ਹੋਏ। ਜੇਕਰ ਭਾਰਤ ਇਸ ਤਰ੍ਹਾਂ ਇਕ ਬਣ ਸਕਦਾ ਹੈ ਤਾਂ ਮੈਂ ਸਮਝਦਾ ਹਾਂ ਕਿ ਕੱਛ ਵਾਲਿਆਂ ਨੂੰ ਜਿਹੜਾ ਪਾਰਿਵਾਰਿਕ ਅਤੇ ਜਾਨ-

ਮਾਲ ਦਾ ਨੁਕਸਾਨ ਹੋਇਆ ਹੈ, ਉਹ ਇੰਨਾ ਵੱਡਾ ਨਹੀਂ ਕਿਹਾ ਜਾ ਸਕਦਾ। ਮੈਂ ਇਥੋਂ ਦੇ (ਗੁਰੂ ਜੀ) ਸੰਤ ਜੀ ਨੂੰ ਅਤੇ (ਗੁਰੂ ਜੀ) ਸੰਤ ਜੀ ਦੇ ਰੂਪ ਵਿਚ ਕੰਮ ਕਰ ਰਹੇ ਭਰਾਵਾਂ ਨੂੰ ਦਿਲੋਂ ਸੀਸ ਨਵਾਉਂਦਾ ਹਾਂ। ਇਹ ਸੇਵਾ ਸ਼ਲਾਘਾਯੋਗ ਅਤੇ ਪ੍ਰਣਾਮਯੋਗ ਹੀ ਨਹੀਂ ਸਗੋਂ ਪੂਜਨੀਕ ਹੈ।

**ਰਤਨਸ਼ੀਮੌਨਜੀ ਚੰਥੇ**
**ਸ੍ਰੀ ਜਲਾਰਾਮ ਪ੍ਰਮੁਖ**
**ਕੰਨਿਆ ਛਾਤ੍ਰਾਲਯ ਰਾਪਰ**
***12/2/2001***

**9.** ਅੱਜ ਤਾਰੀਖ 12 ਨੂੰ ਲਖਨੀ ਵਿਦਿਆਰਥੀ ਭਵਨ ਰਾਪਰ ਵਿਚ ਪੰਜਾਬ ਦੇ ਸੰਤ ਬਾਬਾ ਵਰਿਆਮ ਸਿੰਘ ਚੰਡੀਗੜ੍ਹ ਰਤਵਾੜਾ ਸਾਹਿਬ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ, ਚੰਡੀਗੜ੍ਹ ਨੇ ਜਿਹੜਾ ਕੰਮ ਕੀਤਾ ਹੈ, ਜਿਵੇਂ ਭੁਚਾਲ ਪੀੜਤਾਂ ਦੇ ਘਰ ਘਰ ਜਾ ਕੇ, ਪਿੰਡਾਂ ਵਿਚ ਘੁੰਮ ਘੁੰਮ ਕੇ, ਜਿਹੜੀ ਸਹਾਇਤਾ ਕੀਤੀ ਹੈ, ਇਸ ਲਈ ਤੁਸੀਂ ਪ੍ਰਸੰਸਾ ਦੇ ਪਾਤਰ ਹੋ। ਅਸੀਂ ਇਨ੍ਹਾਂ ਦੇ ਆਬਕਾਰ ਹਾਂ।

**ਏਸ. ਜੀ, ਸੋਲੰਕੀ**
**ਬੀ. ਜੇ. ਏਮ. ਸੀ**
**ਬੀ. ਜੇ. ਮੈਡੀਕਲ ਕਾਲੇਜ।**
***12/2/2001***

**10. ਪ੍ਰਹਿਲਾਦ ਕੁਮਾਰ ਗੋਯਲ, ਡੇਰੀ ਐਗਜ਼ੀਕਿਊਟਿਵ ਇਨਜੀਨੀਅਰ ਸੰਚਾਈ ਸੇਵਾ ਵਿਭਾਗ, ਰਾਪਰ (ਕੱਛ), ਫੋਨ. 20023**

ਮੈਂ ਏਥੇ ਚਲ ਰਹੇ ਸੇਵਾ ਕਾਰਜ ਦੀ ਜਾਣਕਾਰੀ ਪ੍ਰਾਪਤ ਕੀਤੀ ਹੈ। ਮੁਸੀਬਤ ਅਤੇ ਭਿਆਨਕ ਦੁਖ ਦੀ ਇਸ ਘੜੀ ਸਮੇਂ ਮਿਸ਼ਨ ਦੇ ਕਾਰਜ ਬੜੇ ਉਪਯੋਗੀ ਅਤੇ ਰਾਹਤਪੂਰਣ ਪ੍ਰਤੀਤ ਹੋ ਰਹੇ ਹਨ। ਪ੍ਰਭੂ ਕਿਰਪਾ ਨਾਲ ਇਸ ਨੂੰ ਲੰਮੇ ਅਰਸੇ ਤੱਕ ਚਲਾਇਆ ਜਾਵੇ ਜੀ।

***13/2/2001***

**11. ਐਮ.ਐਸ. ਪਟੇਲ, ਐਗਜ਼ੀਕਿਊਟਵ ਆਫੀਸਰ, ਮਿਊਂਸੀਪਲ ਕਮੇਟੀ, ਰਾਪਰ।**

ਗੁਜਰਾਤ ਵਿਖੇ 26 ਜਨਵਰੀ 2001 ਨੂੰ ਇਕ ਬਹੁਤ ਹੀ ਭਿਆਨਕ ਭੁਚਾਲ ਆਇਆ ਜਿਸ ਨੇ ਵਿਸ਼ੇਸ਼ ਤੌਰ ਤੇ ਕੱਛ ਦੇ ਇਲਾਕੇ ਨੂੰ ਬਹੁਤ ਪ੍ਰਭਾਵਤ ਕੀਤਾ ਅਤੇ ਸਥਾਨਕ ਪ੍ਰਬੰਧਕੀ ਢਾਂਚਾ ਵੀ ਤਬਾਹ ਹੋ ਗਿਆ। ਸਭ ਤੋਂ ਵੱਧ ਬਰਬਾਦੀ ਤਲੁਕਾ ਰਾਪਰ ਵਿਚ ਹੋਈ। ਇਸ ਦੁਖ ਦੀ ਘੜੀ ਵਿਚ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਰਤਵਾੜਾ ਸਾਹਿਬ ਨੇ ਏਥੇ ਬਹੁਤ ਸਹਾਇਤਾ ਕੀਤੀ ਹੈ। ਇਨ੍ਹਾਂ ਨੇ ਰਾਪਰ ਦੇ ਪਿੰਡਾਂ ਵੱਲ ਵਿਸ਼ੇਸ਼ ਧਿਆਨ ਦਿਤਾ ਹੈ।

ਇਨ੍ਹਾਂ ਸੰਸਥਾ ਵਲੋਂ ਸਮੇਂ ਸਿਰ ਮਿਲੀ ਇਹ ਸਹਾਇਤਾ ਇਸ ਤਲੁਕਾ ਨੂੰ ਦੁਬਾਰਾ ਖੜੇ ਹੋਣ ਵਿਚ ਸਹਾਇਕ ਸਿਧ ਹੋਵੇਗੀ। ਇਨ੍ਹਾਂ ਨੇ ਇਹ ਅਣਥੱਕ ਸੇਵਾ ਮਿਸ਼ਨਰੀ ਜੋਸ਼ ਨਾਲ ਅਤੇ ਯੋਜਨਾਬੱਧ ਤਰੀਕੇ ਨਾਲ ਕੀਤੀ ਹੈ। ਇਨ੍ਹਾਂ ਦੇ ਇਸ ਮਹਾਨ ਕਾਰਜ ਦੀ ਪ੍ਰਸੰਸਾ ਅਤੇ ਮਾਨਤਾ ਮਿਲਣੀ ਚਾਹੀਦੀ ਹੈ। ਮੈਂ ਇਨ੍ਹਾਂ ਤੋਂ ਭਵਿੱਖ ਵਿਚ ਵੀ ਐਸੀ ਮਹਾਨ ਸੇਵਾ ਕਰਨ ਦੇ ਉਪਰਾਲਿਆਂ ਦੀ ਆਸਾ ਕਰਦਾ ਹਾਂ।

ਰਾਪਰ ਸ਼ਹਿਰ ਦੇ ਲੌਹਾਨਾ ਵਿਦਿਆਰਥੀ ਭਵਨ ਵਿਚ ਮਿਤੀ 6.2.2001 ਤੋਂ 24 ਘੰਟੇ, ਦਿਨ ਰਾਤ ਗੁਰੂ ਕੇ ਲੰਗਰ ਦੀ ਬਹੁਤ ਵਧੀਆ ਸੇਵਾ ਹੁੰਦੀ ਰਹੀ ਹੈ।

ਸਹੀ
**ਐਮ. ਐਸ. ਪਟੇਲ**
**ਐਗਜ਼ੈਕਟਿਵ ਆਫੀਸਰ**
**ਮਿਊਂਸੀਪਲ ਕਮੇਟੀ ਰਾਪਰ**
***13/2/2001***

**12. ਸ੍ਰੀ ਐਸ.ਵੀ. ਅਗਰਵਾਲ, ਪ੍ਰਚੇਜ਼ ਮੈਨੇਜਰ, ਭਗਤੀ ਵੇਦਾਇਤਾ ਹਸਪਤਾਲ, ਸ੍ਰਿਸ਼ਥੀ ਕਪਲੀ, ਮੀਰਾ ਰੋਡ, ਜ਼ਿਲਾ ਥਾਨੇ। ਟੈਲੀਫੋਨ - 8128888.**

ਮੈਂ ਭਗਤੀ ਵੈਦਾਇਤਾ ਹਸਪਤਾਲ ਵਲੋਂ ਰਾਪਰ ਵਿਖੇ 28.1.2001 ਨੂੰ ਆਇਆ ਅਤੇ ਤੁਹਾਡੀ ਸੰਸਥਾ ਵਲੋਂ ਹੋ ਰਹੀ ਅਣਥੱਕ ਸਮਰਪਣ ਸੇਵਾ ਨੂੰ ਨਿਕਟ ਹੋਕੇ ਵੇਖਿਆ ਕਿ ਕਿਵੇਂ ਆਪ ਜੀ (ਮਹਾਂਪੁਰਸ਼ਾਂ) ਦੇ ਜੱਥੇ ਪਿੰਡ ਪਿੰਡ ਜਾ ਕੇ ਅੰਨ, ਕੱਪੜੇ, ਕੰਬਲ ਅਤੇ ਹੋਰ ਲੋੜੀਦੀਆਂ ਵਸਤੂਆਂ ਵੰਡ ਰਹੇ ਹਨ। ਮੈਨੂੰ ਸਾਂਝੇ ਲੰਗਰ ਵਿਚ ਭੋਜਨ ਛੱਕਣ ਦਾ ਵੀ ਅਵਸਰ ਪ੍ਰਾਪਤ ਹੋਇਆ। ਇਹ ਅਤੀ ਉਤਮ, ਸ੍ਰੇਸ਼ਠ ਅਤੇ ਪੌਸ਼ਟਿਕ ਭੋਜਨ ਹੈ ਅਤੇ ਆਪਜੀ (ਮਹਾਂਪੁਰਸ਼ਾਂ) ਦੇ ਸੇਵਕ ਇਸ ਨੂੰ ਬੜੇ ਪਿਆਰ ਅਤੇ ਸ਼ਰਧਾ ਨਾਲ ਦਿਨ ਅਤੇ ਰਾਤ ਵਰਤਾ ਰਹੇ ਹਨ। ਇਹ ਕਾਰਜ ਬਹੁਤ ਹੀ ਸਰਾਹਨਾਯੋਗ ਹੈ ਅਤੇ ਮੈਂ ਕਾਮਨਾ ਕਰਦਾ ਹਾਂ ਕਿ ਸਾਰੇ ਹੀ ਸ਼ਰਧਾਲੂ ਸੇਵਕ ਸਦਾ ਸਦਾ ਲਈ ਸੁਖ ਸ਼ਾਂਤੀ ਵਿਚ ਵਸਣ ਅਤੇ ਆਪ ਮਹਾਂਪੁਰਸ਼ਾਂ ਦੀਆਂ ਅਸੀਸਾਂ ਇਨ੍ਹਾਂ ਨੂੰ ਸਦਾ ਮਿਲਦੀਆਂ ਰਹਿਣ। ਆਦਰ ਸਹਿਤ,

ਆਪ ਜੀ ਦਾ ਸ਼ੁਭਚਿੰਤਕ,

**ਐਸ.ਵੀ. ਅਗਰਵਾਲ**
***13/2/2001***

**13.** ਅਸੀਂ ਕੁਝ ਕਰਮਚਾਰੀਆਂ, ਫੂਡ ਇੰਸਪੈਕਟਰ ਸ੍ਰੀ ਏ.ਆਰ. ਪਲਵੀ, ਸ੍ਰੀ ਐਸ.ਬੀ.ਅਗਰਵਾਲ, ਸ੍ਰੀ ਆਰ.ਸੀ. ਸੋਲਕੀ, ਸ੍ਰੀ ਬੀ.ਐਮ. ਪ੍ਰਜਾਪਤੀ, ਸੀਨੀਅਰ ਫੂਡ ਇਨਸਪੈਕਟਰ ਸ੍ਰੀ ਟੀ.ਬੀ. ਭਾਸਕਰ ਨੇ ਇਥੇ ਚਲਾਏ ਜਾ ਰਹੇ ਲੰਗਰ ਦਾ ਨਿਰੀਖਣ ਕੀਤਾ ਅਤੇ ਹਾਈਜਿਨਿਕ ਹਾਲਾਤਾਂ ਲਈ ਜਰੂਰੀ ਹਿਦਾਇਤਾਂ ਦਿਤੀਆਂ। ਸਫਾਈ ਅਤੇ ਸਾਰਾ ਪ੍ਰਬੰਧ ਤਸੱਲੀਬਖਸ਼ ਅਤੇ ਬਹੁਤ ਹੀ ਵਧੀਆ ਹੈ। ਸੰਸਥਾ ਦੇ ਸੇਵਕ ਸਫਾਈ ਦਾ ਬਹੁਤ ਧਿਆਨ ਰਖਦੇ ਹਨ।

***14/2/2001***

**14.** ਆਪ ਜੀ ਦੇ ਸ਼ੁਭ ਅਤੇ ਮੰਗਲਕਾਰੀ ਕਾਰਜ ਨੂੰ ਵੇਖ ਕੇ ਬਹੁਤ ਤਸੱਲੀ ਹੋਈ। ਸਰਵ ਧਰਮ ਲੋਕ ਧਰਮ, ਬਸ ਇਹੋ ਹੀ ਰਸਤਾ ਹੈ। ਆਪ ਸਾਰਿਆਂ ਨੂੰ ਪਰਣਾਮ।

**ਗੁਣਵੰਤਲਾਈ, ਬਾਨਲਾਈ ਅਤੇ ਸਾਥੀ**
***14/2/2001***

**15.** ਆਪ ਜੀ ਦੀ ਸੰਸਥਾ ਵਲੋਂ ਚਲਾਇਆ ਗਿਆ ਲੰਗਰ ਬਹੁਤ ਉਤਮ ਹੈ। ਆਪ ਜੀ ਦੀਆਂ ਅਰਦਾਸਾਂ ਬਹੁਤ ਚੰਗੀਆਂ ਹਨ। ਆਪ ਜੀ ਮਕਾਨ ਬਣਾਉਣ ਲਈ ਵੀ ਕੁਝ ਕੋਸ਼ਿਸ਼ ਕਰਨਾ ਜੀ। ਇਸ ਤਰ੍ਹਾਂ ਦੀ ਆਪ ਜੀ ਤੋਂ ਆਸ਼ਾ ਰਖਦੇ ਹਾਂ ਕਿਉਂਕਿ ਇਸ ਬਿਪਤਾ ਵਿਚ ਸਾਰਿਆਂ ਲਈ ਮਕਾਨ ਬਨਾਉਣਾ ਬਹੁਤ ਔਖਾ ਹੈ। ਬਕਨਸੇ ਪਿੰਡ ਪੂਰੀ ਤਰ੍ਹਾਂ ਬਰਬਾਦ ਹੋ ਗਿਆ ਹੈ।

**ਸ੍ਰੀ ਰਾਜਵਿੰਦਰ ਦੇਸਾਈ, ਗੁਜਰਾਤ**
***14/2/2001***

**16.** ਸਾਨੂੰ ਆਪ ਜੀ ਵਲੋਂ ਬਹੁਤ ਸਹੂਲਤਾਂ ਮਿਲੀਆਂ ਹਨ। ਆਪਜੀ ਦਾ ਸਹਿਯੋਗ ਬਹੁਤ ਚੰਗਾ ਰਿਹਾ। ਅਸੀਂ ਬਹੁਤ ਖੁਸ਼ ਹਾਂ ਆਪ ਜੀ ਨੂੰ ਹਮੇਸ਼ਾ ਯਾਦ ਰਖਾਂਗੇ।

**ਟੈਲੀਫੋਨ ਸਟਾਫ ਕਲੋਲ, ਸਿਧ ਪੁਰ ਕਲੋਲ**

**17. ਸਤਿਨਾਮ ਵਾਹਿਗੁਰੂ।**

ਸੰਤ ਬਾਬਾ ਵਰਿਆਮ ਸਿੰਘ ਜੀ ਅਤੇ ਬਾਬਾ ਲਖਬੀਰ ਸਿੰਘ ਜੀ ਨੂੰ ਮੇਰਾ ਲਖ ਲਖ ਸਲਾਮ ਅਤੇ ਪ੍ਰਣਾਮ, ਨਮਸਤੇ। ਆਪ ਜੀ ਦੇ ਸੇਵਾਦਾਰ ਜਿਹੜੇ ਪੰਜਾਬ ਤੋਂ ਆ ਕੇ ਆਪ ਜੀ ਦੀ ਆਗਿਆ ਲੈ ਕੇ, ਸੇਵਾ ਨਾਲ ਜੁੜੇ ਹੋਏ ਹਨ, ਉਨ੍ਹਾਂ ਸਾਰਿਆਂ ਨੂੰ ਮੇਰੇ ਵਲੋਂ ਦਿਲ ਤੋਂ ਪ੍ਰਣਾਮ। ਆਪਜੀ ਦੇ ਸੇਵਦਾਰਾਂ ਦੀ ਸੇਵਾ ਨੂੰ ਵੇਖ ਕੇ ਮੈਂ ਦਿਲੋਂ ਪ੍ਰਭਾਵਿਤ ਹੋਇਆ ਹਾਂ। ਮੈਂ ਵੀ ਖੁਸ਼ਕਿਸਮਤ ਹਾਂ ਕਿ ਮੈਨੂੰ ਸੇਵਾ ਕਰਨ ਦਾ ਥੋੜ੍ਹਾ ਜਿਹਾ ਮੌਕਾ ਮਿਲਿਆ। ਮੈਨੂੰ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਜਿਵੇਂ ਸਾਡਾ ਸੇਵਦਾਰਾਂ ਦੇ ਨਾਲ ਕੋਈ ਪੁਰਾਣਾ ਰਿਸ਼ਤਾ ਹੋਵੇ। ਸਾਰੇ ਸੇਵਾਦਾਰਾਂ ਦੀਆਂ ਸੇਵਾਵਾਂ ਸ਼ਲਾਘਾਯੋਗ ਹਨ। ਬਾਬਾ ਲਖਬੀਰ ਸਿੰਘ ਜੀ ਤਾਂ ਕੱਛ ਦੇ ਲੋਕਾਂ ਲਈ ਫਰਿਸ਼ਤੇ ਹਨ। ਬਾਬਾ ਜੀ ਨੂੰ ਖੁਦ ਕੰਮ ਕਰਦੇ ਹੋਏ ਵੇਖਦਾ ਹਾਂ ਤਾਂ ਮੈਨੂੰ ਉਨ੍ਹਾਂ ਦੇ ਅੰਦਰ ਫਰਿਸ਼ਤੇ ਦੇ ਦਰਸ਼ਨ ਹੁੰਦੇ ਹਨ।

ਆਪ ਸਾਰਿਆਂ ਨੂੰ ਮੇਰੀ ਦਿਲੋਂ ਅਰਦਾਸ ਹੈ। ਇਥੋਂ ਭੁਚਾਲ ਅਤੇ ਸੋਕਾ ਇਸ ਇਲਾਕੇ ਤੋਂ ਭਜ ਜਾਏ, ਸਾਰੇ ਲੋਕੀ ਅਮਨ ਨਾਲ ਰਹਿਣ। ਰੱਬ ਦਾ ਨਾਂ ਲੈਂਦੇ ਰਹਿਣ ਅਜਿਹਾ ਬਲ ਬਖਸ਼ਣਾ। ਬਾਬਾ ਜੀ ਆਪਣੀ ਕਿਰਪਾ ਭਰੀ ਨਜ਼ਰਾਂ, ਕੱਛ ਤੇ ਰਖਣਾ, ਅਸ਼ੀਰਵਾਦ ਦੇਣਾ। ਮੇਰੇ ਜਿਹੀ ਪਾਮਰ ਆਤਮਾ ਨੂੰ ਆਪ ਜੀ ਦੇ ਦਰਸ਼ਨਾ ਦਾ ਫਲ ਪ੍ਰਾਪਤ ਹੋਵੇ।

**ਸ੍ਰੀ ਬੀ.ਐਸ. ਗੋਸਵਾਮੀ**
**ਪ੍ਰਿੰਸੀਪਲ ਸ੍ਰੀ ਵਿਵਿਧ ਲਕਸ਼ੀ**
**ਵਿਦਿਆ ਮੰਦਿਰ ਸਾਈਂ,**
**ਤਹਿ. ਰਾਪਰ, ਜਿਲਾ ਕੱਛ**

**18. ਐਚ. ਐਲ. ਰਾਜਗੁਰੂ, ਸੀਨੀਅਰ ਜੂਡੋ ਕੋਚ, ਗੁਜਰਾਤ ਸਰਕਾਰ ਸਪੋਰਟਸ ਅਥਾਰਟੀ ਔਫ ਗੁਜਰਾਤ ਗਾਂਧੀਨਗਰ**

ਜਿਸ ਪਿਆਰ, ਸ਼ਰਧਾ ਅਤੇ ਯੋਜਨਾਬੱਧ ਤਰੀਕੇ ਨਾਲ ਤੁਸੀਂ 26 ਜਨਵਰੀ 2001 ਨੂੰ ਆਏ ਭੁਚਾਲ ਪੀੜਤਾਂ ਦੀ ਸਹਾਇਤਾ ਕਰ ਰਹੇ ਹੋ, ਵਸਤੂਆਂ ਵੰਡ ਰਹੇ ਹੋ, ਇਸ ਪ੍ਰਸੰਸਾਂ ਯੋਗ ਉਦਮ ਸੰਬੰਧੀ ਲਿਖਣ ਲਈ ਮੇਰੇ ਪਾਸ ਸ਼ਬਦ ਅਤੇ ਭਾਸ਼ਾ ਨਹੀਂ ਹੈ। ਇਸ ਸਮੇਂ ਵਿਸ਼ੇਸ਼ ਕਰਕੇ ਛੋਟੇ ਪਿੰਡਾਂ ਦੇ ਲੋਕ ਲਾਚਾਰ ਅਤੇ ਬੇਵੱਸ ਹਨ। ਤੁਸੀਂ ਜੋ ਇਨ੍ਹਾਂ ਪਿੰਡਾਂ ਵਿਚ ਲੋਕਾਂ ਦੇ ਹੱਥਾਂ ਵਿਚ ਰਾਹਤ ਪਹੁੰਚਾ ਰਹੇ ਹੋ ਜੋ ਕਿ ਬਹੁਤ ਹੀ ਔਖਾ ਪਰ ਵਧੀਆ ਕੰਮ ਹੈ। ਮੈਂ ਭੁਚਾਲ ਪੀੜਤਾਂ ਵਲੋਂ ਅਤੇ ਸਭਨਾ ਵਲੋਂ ਆਪ ਜੀ ਪ੍ਰਤੀ ਧੰਨਵਾਦ ਦਿੰਦਾ ਹਾਂ ਅਤੇ ਤੁਹਾਡੀ ਉਤਮ ਘਾਲਨਾ ਦੀ ਪ੍ਰਸੰਸਾ ਕਰਦਾ ਹਾਂ।

ਸਹੀ–
**ਐਚ.ਐਲ. ਰਾਜਗੁਰੂ**
***15/2/2001***

**19. ਐਚ. ਐਸ. ਬਾਵਾ ਸਪੈਸ਼ਲ ਪੱਤਰਕਾਰ ਰੋਜ਼ਾਨਾ ਅਜੀਤ ਜੋ ਗੁਜਰਾਤ ਵਿਚ ਭੁਚਾਲ ਤੋਂ ਹੋਏ ਨੁਕਸਾਨ ਦਾ ਜਾਇਜ਼ਾ ਲੈਣ ਗਏ ਸੀ।**

ਆਪਣੇ ਲਗਭਗ 5 ਦਿਨਾਂ ਦੇ ਦੌਰੇ ਦੌਰਾਨ ਮੈਂ ਭੁੱਜ, ਅਨਜਾਰ, ਬਚਾਉ, ਗਾਂਧੀਧਾਮ, ਅਹਿਮਦਾਬਾਦ ਅਤੇ ਹੋਰ ਕਈ ਥਾਵਾਂ ਤੇ ਗਿਆ ਹਾਂ ਪਰ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਵਲੋਂ ਰਾਪਰ ਵਿਖੇ ਲਗਾਇਆ ਗਿਆ ਲੰਗਰ ਸਭ ਤੋਂ ਸਾਫ ਸੁਥਰਾ ਹੀ ਨਹੀਂ ਸਗੋਂ ਬਹੁਤ ਯੋਜਨਾਯੋਗ ਤਰੀਕੇ ਨਾਲ ਅਯੋਜਿਤ ਲੰਗਰ ਹੈ। ਸੰਤ ਬਾਬਾ ਵਰਿਆਮ ਸਿੰਘ ਜੀ ਦਾ ਇਹ ਬਹੁਤ ਵੱਡਾ ਉਪਰਾਲਾ ਹੈ ਅਤੇ ਉਨ੍ਹਾਂ ਦੇ ਸੇਵਕ ਜਿਵੇਂ ਤਨ, ਮਨ, ਧਨ ਨਾਲ ਸੇਵਾ ਕਰ ਰਹੇ ਹਨ ਇਹ ਬਿਲਕੁਲ ਸਿੱਖੀ ਅਸੂਲਾਂ ਦੇ ਅਨੁਰੂਪ ਹੈ।

***15.2.2001***

**20.** ਆਪ ਜੀ ਦੀ ਸੰਸਥਾ ਨੇ ਬਹੁਤ ਦੂਰੋਂ ਆ ਕੇ ਗੁਜਰਾਤ ਭੁਚਾਲ ਪੀੜਤਾਂ ਦੀ ਪੂਰੀ ਤਰ੍ਹਾਂ, ਆਪਣੇ ਨਿਜੀ ਰਿਸ਼ਤੇਦਾਰਾਂ ਵਾਂਗੂੰ ਸੰਭਾਲ ਕੀਤੀ ਹੈ। ਆਪ ਜੀ ਦੀ ਕੰਮ ਕਰਨ ਦੀ ਪ੍ਰਣਾਲੀ ਅਤੇ ਨੈਟਵਰਕ ਤੋਂ ਆਤਮਾ ਖੁਸ਼ ਹੋ ਗਈ ਹੈ।

ਅਸੀਂ ਪ੍ਰਮਾਤਮਾ ਨੂੰ ਅਰਦਾਸ ਕਰਦੇ ਹਾਂ ਕਿ ਆਪ ਜੀ ਨੂੰ ਅਜਿਹੇ ਸ਼ੁਭ ਕੰਮ ਕਰਨ ਦਾ ਬਲ ਅਤੇ ਉਦਮ ਬਖਸ਼ੇ।

**ਪ੍ਰਲਿਜ**

**ਏ. ਕੇ. ਸਾਬਰਕਾਂਗ**

***15/2/2001***

## 21. ਸ੍ਰੀ ਏ.ਕੇ. ਸ਼ਰਮਾ, ਆਈ. ਏ. ਐਸ. ਇਨਚਾਰਜ ਰੀਲੀਫ ਓਪਰੇਸ਼ਨਜ਼, ਰਾਪਰ ਕੱਛ।

ਗੁਜਰਾਤ ਵਿਖੇ 26 ਜਨਵਰੀ 2001 ਨੂੰ ਇਕ ਬਹੁਤ ਹੀ ਭਿਆਨਕ ਭੁਚਾਲ ਆਇਆ ਜਿਸ ਨੇ ਵਿਸ਼ੇਸ਼ ਤੌਰ ਤੇ ਕੱਛ ਦੇ ਇਲਾਕੇ ਨੂੰ ਬਹੁਤ ਪ੍ਰਭਾਵਤ ਕੀਤਾ ਅਤੇ ਸਥਾਨਕ ਪ੍ਰਬੰਧਕੀ ਢਾਂਚਾ ਵੀ ਤਬਾਹ ਹੋ ਗਿਆ। ਸਭ ਤੋਂ ਵੱਧ ਬਰਬਾਦੀ ਤਲੁਕਾ ਰਾਪਰ ਵਿਚ ਹੋਈ। ਇਸ ਦੁਖ ਦੀ ਘੜੀ ਵਿਚ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਰਤਵਾੜਾ ਸਾਹਿਬ ਨੇ ਏਥੇ ਬਹੁਤ ਸਹਾਇਤਾ ਕੀਤੀ ਹੈ। ਇਨ੍ਹਾਂ ਨੇ ਰਾਪਰ ਦੇ ਪਿੰਡਾਂ ਵੱਲ ਵਿਸ਼ੇਸ਼ ਧਿਆਨ ਦਿਤਾ ਹੈ।

ਇਨ੍ਹਾਂ ਸੰਸਥਾ ਵਲੋਂ ਸਮੇਂ ਸਿਰ ਮਿਲੀ ਇਹ ਸਹਾਇਤਾ ਇਸ ਤਲੁਕਾ ਨੂੰ ਦੁਬਾਰਾ ਖੜੇ ਹੋਣ ਵਿਚ ਸਹਾਇਕ ਸਿਧ ਹੋਵੇਗੀ। ਇਨ੍ਹਾਂ ਨੇ ਇਹ ਅਣਥੱਕ ਸੇਵਾ ਮਿਸ਼ਨਰੀ ਜੋਸ਼ ਨਾਲ ਅਤੇ ਯੋਜਨਾ ਬੱਧ ਤਰੀਕੇ ਨਾਲ ਕੀਤੀ ਹੈ। ਇਨ੍ਹਾਂ ਦੇ ਇਸ ਮਹਾਨ ਕਾਰਜ ਦੀ ਪ੍ਰਸੰਸਾ ਅਤੇ ਮਾਨਤਾ ਮਿਲਣੀ ਚਾਹੀਦੀ ਹੈ। ਮੈਂ ਇਨ੍ਹਾਂ ਤੋਂ ਭਵਿੱਖ ਵਿਚ ਵੀ ਐਸੀ ਮਹਾਨ ਸੇਵਾ ਕਰਨ ਦੇ ਉਪਰਾਲਿਆਂ ਦੀ ਆਸਾ ਕਰਦਾ ਹਾਂ।

ਸਹੀ

**ਏ. ਕੇ. ਸ਼ਰਮਾ**

*18/2/2001*

**22.** ਮਾਮਲਧਰ ਰਾਪਰ, ਤਹਿਸੀਲਦਾਰ।

ਗੁਜਰਾਤ ਵਿਖੇ 26 ਜਨਵਰੀ 2001 ਨੂੰ ਇਕ ਬਹੁਤ ਹੀ ਭਿਆਨਕ ਭੁਚਾਲ ਆਇਆ ਜਿਸ ਨੇ ਵਿਸ਼ੇਸ਼ ਤੌਰ ਤੇ ਕੱਛ ਦੇ ਇਲਾਕੇ ਨੂੰ ਬਹੁਤ ਪ੍ਰਭਾਵਤ ਕੀਤਾ ਅਤੇ ਸਥਾਨਕ ਪ੍ਰਬੰਧਕੀ ਢਾਂਚਾ ਵੀ ਤਬਾਹ ਹੋ ਗਿਆ। ਸਭ ਤੋਂ ਵੱਧ ਬਰਬਾਦੀ ਤਲੁਕਾ ਰਾਪਰ ਵਿਚ ਹੋਈ। ਇਸ ਦੁਖ ਦੀ ਘੜੀ ਵਿਚ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਰਤਵਾੜਾ ਸਾਹਿਬ ਨੇ ਏਥੇ ਬਹੁਤ ਸਹਾਇਤਾ ਕੀਤੀ ਹੈ। ਇਨ੍ਹਾਂ ਨੇ ਰਾਪਰ ਦੇ ਪਿੰਡਾਂ ਵੱਲ ਵਿਸ਼ੇਸ਼ ਧਿਆਨ ਦਿਤਾ ਹੈ।

ਇਨ੍ਹਾਂ ਸੰਸਥਾ ਵਲੋਂ ਸਮੇਂ ਸਿਰ ਮਿਲੀ ਇਹ ਸਹਾਇਤਾ ਇਸ ਤਲੁਕਾ ਨੂੰ ਦੁਬਾਰਾ ਖੜੇ ਹੋਣ ਵਿਚ ਸਹਾਇਕ ਸਿਧ ਹੋਵੇਗੀ। ਇਨ੍ਹਾਂ ਨੇ ਇਹ ਅਣਥੱਕ ਸੇਵਾ ਮਿਸ਼ਨਰੀ ਜੋਸ਼ ਨਾਲ ਅਤੇ ਯੋਜਨਾ ਬੱਧ ਤਰੀਕੇ ਨਾਲ ਕੀਤੀ ਹੈ। ਇਨ੍ਹਾਂ ਦੇ ਇਸ ਮਹਾਨ ਕਾਰਜ ਦੀ ਪ੍ਰਸੰਸਾ ਅਤੇ ਮਾਨਤਾ ਮਿਲਣੀ ਚਾਹੀਦੀ ਹੈ। ਮੈਂ ਇਨ੍ਹਾਂ ਤੋਂ ਭਵਿੱਖ ਵਿਚ ਵੀ ਐਸੀ ਮਹਾਨ ਸੇਵਾ ਕਰਨ ਦੇ ਉਪਰਾਲਿਆਂ ਦੀ ਆਸਾ ਕਰਦਾ ਹਾਂ।

ਸਹੀ

**ਮਾਮਲਧਰ ਰਾਪਰ**
**ਤਹਿਸੀਲਦਾਰ**

*19/2/2001*

## 23. ਵੀ.ਐਸ. ਗੋਸਵਾਮੀ ਪ੍ਰਿੰਸੀਪਲ ਸ੍ਰੀ ਵਿਵਿਧ ਲਕਸ਼ੀ ਵਿਦਿਆ ਮੰਦਰ ਸਾਈ ਤਹਿਸੀਲ ਰਾਪਰ।

ਮਹਾਂਪੁਰਸ਼ਾਂ ਦਾ ਦਿਲ ਰੱਬੀ ਪਿਆਰ ਨਾਲ ਸਰਸ਼ਾਰ ਹੈ ਅਤੇ ਸਾਰੀ ਦੁਨੀਆਂ ਉਨ੍ਹਾਂ ਦਾ ਪਰਿਵਾਰ ਹੈ। ਮੇਰੇ ਗੁਰੂਦੇਵ! ਆਪ ਨੂੰ ਗੁਜਰਾਤ ਦੇ ਭੁਚਾਲ ਦੇ ਦੁਖੀਆਂ ਦਾ ਗਿਆਨ ਹੋ ਗਿਆ ਸੀ। ਤੁਹਾਡੇ ਸੇਵਕਾਂ ਨੇ ਏਥੇ ਮਹਾਨ ਕਾਰਜ ਕੀਤਾ ਹੈ। ਇਨ੍ਹਾਂ ਦੇ ਅਨੁਸ਼ਾਸਨ, ਏਕਤਾ, ਸੇਵਾ ਦੀ ਭਾਵਨਾ ਨੇ ਗੁਜਰਾਤ ਦੇ ਲੋਕਾਂ ਨੂੰ ਬਹੁਤ ਪ੍ਰਭਾਵਤ ਕੀਤਾ ਹੈ। ਇਨ੍ਹਾਂ ਨੇ ਸਾਨੂੰ ਪਿਆਰ ਦਿਤਾ, ਅਤੇ ਲੋੜਵੰਦ ਦੁਖੀਆਂ ਨੂੰ ਸਹਾਇਤਾ ਦਿਤੀ। ਤੁਸੀਂ ਸਚਮੁਚ ਹੀ ਰਾਪਰ ਅਤੇ ਨਾਲ ਲਗਦੇ 23 ਪਿੰਡਾਂ ਦੇ ਲੋਕਾਂ ਨੂੰ ਬਚਾ ਲਿਆ ਹੈ।

ਮੇਰੇ ਗੁਰੂ ਦੇਵ, ਮੈਂ ਆਪ ਜੀ ਨੂੰ ਕਦੀ ਨਹੀਂ ਭੁਲਾਂਗਾ। ਮੈਂ ਤੁਹਾਡੇ ਸੇਵਕਾਂ ਦੀ ਸੇਵਾ ਕਦੇ ਨਹੀਂ ਭੁਲਾਂਗਾ। ਵਿਸ਼ੇਸ਼ ਕਰਕੇ 24 ਘੰਟੇ ਦੀ ਲੰਗਰ ਦੀ ਸੇਵਾ ਦੀ ਮੈਂ ਰੱਜ ਕੇ ਪ੍ਰਸੰਸਾ ਕਰਦਾ ਹਾਂ।

ਸਹੀ

**ਵੀ. ਐਸ. ਗੌਸਵਾਮੀ**

*20/2/2001*

LLLLLL

---

(ਪੰਨਾ 44 ਦੀ ਬਾਕੀ)

ਯਾਦ ਕਰਕੇ ਸ਼ੇਰੇ ਪੰਜਾਬ ਮਹਾਰਾਜ ਰਣਜੀਤ ਸਿੰਘ ਜੀ ਦੇ ਦਿਆਲੂ ਸੁਭਾਵ ਵਲ ਖਿਆਲ ਆ ਜਾਂਦਾ ਹੈ ਕਿ ਅਕਾਲ ਪੈਣ ਸਮੇਂ ਕਿਸ ਤਰ੍ਹਾਂ ਉਨ੍ਹਾਂ ਨੇ ਭੰਡਾਰੇ ਖੋਲ੍ਹ ਦਿਤੇ ਸਨ ਅਤੇ ਇਹ ਡੌਂਡੀ ਪਿਟਵਾ ਦਿਤੀ ਸੀ ਕਿ ਜਿੰਨਾਂ ਅਨਾਜ ਕੋਈ ਲਿਜਾ ਸਕਦਾ ਹੈ ਲੈ ਜਾਵੇ।

ਸੋ ਇਕ ਨੇਕ ਕੰਮ ਨੂੰ ਸਰੰਜਾਮ ਦੇ ਕੇ ਭਾਈ ਸਾਹਿਬ ਸਮੇਤ ਸਾਰੇ ਸਿੰਘ ਰਤਵਾੜਾ ਸਾਹਿਬ ਸਹੀ ਸਲਾਮਤ ਪੁੱਜ ਗਏ।

ਸੇਵਾਦਾਰਾਂ ਦੀ ਗਿਣਤੀ ਜੋ ਕਿ 150 ਦੇ ਕਰੀਬ ਬਣ ਜਾਂਦੀ ਹੈ ਮਹਾਂਪੁਰਸ਼ਾਂ ਨੇ ਇਨ੍ਹਾਂ ਸਾਰਿਆਂ ਦੀ 26 ਫਰਵਰੀ ਦੇ ਦੀਵਾਨ ਵਿਚ ਭਰਪੂਰ ਪ੍ਰਸੰਸਾ ਕਰਦਿਆਂ ਅਸ਼ੀਰਵਾਦਾਂ ਦਿਤੀਆਂ ਕਿ ਇਨ੍ਹਾਂ ਸਾਰਿਆਂ ਦੀ ਸੇਵਾ ਗੁਰੂ ਮਹਾਰਾਜ ਦੇ ਘਰ ਪ੍ਰਵਾਨ ਹੋਈ ਹੈ ਅਤੇ ਬਚਨ ਕੀਤੇ ਕੇਵਲ ਇਨ੍ਹਾਂ ਦੀ ਨਹੀਂ ਸਗੋਂ ਜਿਨ੍ਹਾਂ ਨੇ ਇਸ ਸੇਵਾ ਵਿਚ ਮਾਇਕ, ਰਾਸ਼ਨ, ਕਪੜੇ ਆਦਿ ਦੇ ਕੇ ਅਤੇ ਤਨ, ਮਨ, ਧਨ ਨਾਲ ਸੇਵਾ ਕਰਕੇ ਯੋਗਦਾਨ ਪਾਇਆ ਹੈ ਉਨ੍ਹਾਂ ਨੂੰ ਵੀ ਇਨ੍ਹਾਂ ਸੇਵਾਦਾਰਾਂ ਜਿਤਨਾ ਹੀ ਫਲ ਪ੍ਰਾਪਤ ਹੋਵੇਗਾ।

LLLLLL

*__Rashpal Malhotra__*

Founder-Director

CRRID

February 24,2001

The letter addressed to all M.Ps. D.Cs.V.Cs and other VIPS.

copy to :

His Holiness Sant Baba Waryam Singh Ji

Founder President, Vishav Gurmat Roohani Mission And ‘Atam Marg’

Our Most Reverential Maharaj Ji

There was a two-days intensive Conference cum Workshop on the prepartion of District Disaster Management Plan organized by our Institite on 16th and 17th February, 2001, under the auspices of High Powered Committee on Disaster Management Plans, Ministry of Agriculture, Government of India.

It was attended by 45 participants from earhguake affected areas of Gujrat, cyclone affected areas of Orissa and Andhra Pradesh including fifteen Deputy Commissioners, from Chandigarh Union Territory (1), Haryana (6), Himachal Pradesh (4) and Punjab (4). It was also attended by Directors of Indian council of Social Science Research (ICSSR)-supported Institutions from New Delhi, Lucknow, Ahmedabad, Surat and Bhubaneswar; Chief Secretaries of Punjab and Haryana; Chief Editor of The Tribune Group of Newspapers; representatives of National Institute of Rural Development; Haryana and Himachal Pradesh Institutes of Public Administration; Indira Gandhi National Open University (IGNOU); Exective Director of Safety in Indian Railways; Chairman of the ICSSR Task Force on Disaster Management; National Centre for Disaster Management, IIPA, New Delhi and the Faculty of CRRID.

The Conference was inaugurated by His Holiness Sant Baba Waryam Singh Ji, Founder-President of the Vishav Gurmat Roohani Mission and international monthly ‘Atam Marg’. Sant Ji has devoted major part of his life in providing relief and solace to the distressed. In the past and also in the present calamity in Gujarat, more than 100 trained members of the team have been working day and night to serve and distribute the resources generated by the Mission to the earthquake victims. The Conference was also addressed inter alia by the Chief Secretaries of Punjab (Shri N K Arora) and Haryana (Shri I M Goyal), as well as by the Chief Editor of The Tribune (Shri Hari Jaisingh)

The Conference has made specific recommendations and also presented the District Disaster Management Plan for consideration by those in and outside the Government concerned with this nationally important issue.

I will look forward to hearing from you and, thereafter, continue to provide the input based on our subsequent deliberations for the preparation of District Disaster Management Plans.

With kind regards,

Yours sincerely,

Sd:

(Rashpal Malhotra)

Ps. This letter in the present form has been sent to all M.Ps. D.Cs. Vice Chancellors and more than a thousand individuals and institutions. It is beeing submitted in the same form to your Holiness.

R.M.

# ਨਾਨਕ ਨਾਮੁ ਸੁਖਾਲਾ

***ਸੰਤ ਵਰਿਆਮ ਸਿੰਘ ਜੀ***
***ਉਤਾਰਾ ਕਰਤਾ - ਬੀਬੀ ਦੇਵਿੰਦਰ ਕੌਰ***

*(ਲੜੀ ਜੋੜਨ ਲਈ ਦੇਖੋ, ਮਾਰਚ ਅੰਕ, ਪੰਨਾ - 35)*

ਸਿੱਧ ਕਹਿਣ ਲੱਗੇ ਹੇ ਨਾਨਕ! ਅਸੀਂ ਆਪ ਤੋਂ ਬੜੀ ਅਸਚਰਜ ਗੱਲ ਸੁਣੀ ਹੈ ਕਿਉਂਕਿ ਅੱਜ ਤੱਕ ਜਿਹੜੇ ਮਤ ਮਤਾਂਤਰ ਆਏ ਹਨ ਉਹ ਇਹ ਕਹਿੰਦੇ ਹਨ ਕਿ ਪਰਵਿਰਤੀ ਵਿਚ ਰਹਿ ਕੇ ਨਿਰਵਿਰਤੀ ਕਿਵੇਂ ਹੋ ਸਕਦੀ ਹੈ, ਆਸਾ ਵਿਚ ਰਹਿ ਕੇ ਨਿਰਾਸਾ ਕਿਸ ਤਰ੍ਹਾਂ ਹੋ ਸਕਦੀ ਹੈ? ਗ੍ਰਹਿਸਤੀ ਨੂੰ ਹਰ ਵਕਤ ਆਸ ਹੈ ਮੇਰਾ ਕਿ ਇਹ ਕੰਮ ਬਣ ਜਾਵੇ, ਮੇਰਾ ਉਹ ਕੰਮ ਬਣ ਜਾਵੇ, ਬਿਮਾਰੀ ਹਟ ਜਾਏ, ਮੁਕੱਦਮਾ ਜਿਤ ਲਈਏ, ਮੁੰਡਾ ਪੜ੍ਹ ਜਾਵੇ, ਵਿਆਹ ਹੋ ਜਾਵੇ, ਫਲਾਣਾ ਕੰਮ ਹੋ ਜਾਵੇ, ਭਲਾ ਗ੍ਰਹਿਸਤੀਆਂ ਦੀਆਂ ਆਸਾਂ ਕਿਤੇ ਮੁਕਦੀਆਂ ਹਨ? ਤੁਸੀਂ ਤਿੰਨ ਚੀਜ਼ਾਂ ਇਕੱਠੀਆਂ ਕਰ ਰਹੇ ਹੋ ਕਿਉਂਕਿ ਤੁਸੀਂ ਗ੍ਰਹਿਸਥੀਆਂ ਦਾ ਧਰਮ ਬਣਾ ਰਹੇ ਹੋ ਤੇ ਗ੍ਰਹਿਸਥੀਆਂ ਦੇ ਧਰਮ ਵਿਚ ਤੁਸੀਂ ਸੰਸਾਰ ਨੂੰ ਕਿਸ ਤਰ੍ਹਾਂ ਪਾਰ ਉਤਾਰੋਗੇ? ਗ੍ਰਹਿਸਤ ਤਾਂ ਬਹੁਤ ਹੀ ਫਸਾਉਣ ਵਾਲੀ ਚੀਜ਼ ਹੈ, ਇਸ ਨੂੰ ਤਾਂ ਕੋਈ ਪਸੰਦ ਨਹੀਂ ਕਰਦਾ। ਇਹਦੇ ਵਿਚ ਤੁਸੀਂ ਪਰਮੇਸ਼ਰ ਨੂੰ ਕਿਸ ਤਰ੍ਹਾਂ ਪਾ ਲਓਗੇ? ਇਹ ਤਾਂ ਹੋ ਹੀ ਨਹੀਂ ਸਕਦਾ। ਮਹਾਰਾਜ ਕਹਿੰਦੇ ਦੇਖੋ, ਜਿਹੜੀ ਅਸਲੀ ਚੀਜ਼ ਹੈ, ਉਸ ਨੂੰ ਸਮਝਣ ਦਾ ਯਤਨ ਕਰੋ।

ਰੂਹਾਨੀਅਤ ਦੇ ਨਾਲ ਗ੍ਰਹਿਸਤੀ ਦਾ ਤੇ ਤਿਆਗੀ ਦਾ ਕੋਈ ਸੰਬੰਧ ਨਹੀਂ ਹੈ। ਜੇ ਰੂਹਾਨੀਅਤ ਨਾਲ ਸੰਬੰਧ ਹੈ ਤਾਂ-

***ਵਿਣੁ ਗੁਣ ਕੀਤੇ ਭਗਤਿ ਨ ਹੋਇ॥ ਪੰਨਾ - 4***

ਸਰੀਰ ਦੇ ਵਿਚ ਚਰਿੱਤਰ (character) ਦੀ ਲੋੜ ਹੈ। ਗੁਰੂ ਪੰਜਵੇਂ ਪਾਤਸ਼ਾਹ ਕੋਲੋਂ ਪੁਛਿਆ ਗਿਆ ਕਿ ਸੱਚੇ ਪਾਤਸ਼ਾਹ, ਸਾਰਿਆਂ ਧਰਮਾਂ ਨਾਲੋਂ ਵੱਡਾ ਧਰਮ ਕਿਹੜਾ ਹੈ? ਅਸੀਂ ਕਿਹੜੇ ਧਰਮ ਨੂੰ ਧਾਰਨ ਕਰੀਏ? ਯੋਗੀ ਬਣੀਏ, ਨਾਥ ਬਣੀਏ, ਕੀ ਕੁਝ ਕਰੀਏ ਕ੍ਰਿਪਾ ਕਰਕੇ ਨਿਰਣਾ ਕਰਕੇ ਤਾਂ ਦਸ ਦਿਓ। ਜਿਹੜੇ ਜੋਗੀ ਹਨ, ਨਾਥ ਹਨ, ਉਹ ਸਾਨੂੰ ਕਹੀ ਜਾਂਦੇ ਹਨ, ਤੁਸੀਂ ਗ੍ਰਹਿਸਥੀ ਹੋ, ਗੁਰੂ ਜੀ ਨੇ ਜਵਾਬ ਦਿਤਾ ਇਸ ਦਾ ਕੋਈ ਸੰਬੰਧ ਨਹੀਂ ਹੈ, ਸੰਬੰਧ ਤਾਂ ਹੈ -

***ਸਰਬ ਧਰਮ ਮਹਿ ਸ੍ਰੇਸਟ ਧਰਮੁ॥***
***ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥ ਪੰਨਾ - 266***

ਹਰੀ ਦਾ ਨਾਮ ਜਪਣਾ ਤੇ ਨਿਰਮਲ ਕਰਮ ਕਰਨੇ ਇਹ ਦੋ ਚੀਜ਼ਾਂ ਹਨ ਭਾਈ ਜਿਸ ਵਿਚ ਨਿਰਮਲਤਾਈ ਹੋਵੇ, ਜੇਕਰ ਤਿਆਗੀ ਹੋ ਕੇ ਉਹ ਤਿਆਗ ਨਹੀਂ ਕਰ ਸਕਿਆ, ਮਾਮੂਲੀ ਚੀਜ਼ਾਂ ਦਾ ਤਿਆਗ ਹੁੰਦਾ ਹੈ। ਕਿਸੇ ਪ੍ਰੇਮੀ ਨੇ ਦੋ ਫਲ ਮੱਥਾ ਟੇਕੇ ਸੀ। ਉਹਨਾਂ ਦੀ ਪਕੜ ਹਿਰਦੇ ਵਿਚ ਆਈ ਕਿ ਨਾ ਭਾਈ, ਕਿਸੇ ਨੇ ਸੌ ਰੁਪਿਆ ਮੱਥਾ ਟੇਕ ਦਿਤਾ, ਨਾਲੇ ਫੜ ਕੇ ਲੈ ਗਿਆ। ਜੇ ਤਾਂ ਹਿਰਦੇ ਵਿਚ ਪਕੜ ਆਈ ਹੈ ਤਾਂ ਉਹ ਵੀ ਗ੍ਰਹਿਸਥੀ ਹੈ, ਜੇਕਰ ਪਕੜ ਨਹੀਂ ਆਈ ਤਾਂ ਉਹ ਨਿਰਲੇਪ ਹੈ। ਇਸ ਦਾ ਮਤਲਬ ਇਹ ਹੈ ਕਿ ਮਨ ਅਲੱਗ ਥਲੱਗ ਹੋਣਾ ਚਾਹੀਦਾ ਹੈ, ਨਿਰਲੇਪ ਹੋਣਾ ਚਾਹੀਦਾ ਹੈ।

ਦੂਜਾ ਹੈ ਨਿਰਮਲ ਕਰਮ ਕਰਨੇ। ਜੇਕਰ ਉਹੀ ਕ੍ਰੋਧ ਹੈ, ਓਹੀ ਲੋਭ, ਓਹੀ ਮੋਹ, ਅਭਿਮਾਨ ਤਾਂ ਕਹਿੰਦੇ ਹਨ ਕੋਈ ਗਲ ਨਹੀਂ, ਜਿੰਨਾਂ ਮਰਜ਼ੀ ਭੇਖ ਧਾਰ ਲੈ, ਕੁਝ ਨਹੀਂ ਬਣਨਾ-

***ਕਹੁ ਨਾਨਕ ਸਚੁ ਧਿਆਈਐ॥***
***ਸੁਚਿ ਹੋਵੈ ਤਾ ਸਚੁ ਪਾਈਐ॥ ਪੰਨਾ - 472***

ਮਨ ਦੇ ਅੰਦਰ ਸੁੱਚ ਦੀ ਲੋੜ ਹੈ, ਜਦੋਂ ਤੱਕ ਸੁੱਚ ਨਹੀਂ ਤਾਂ ਕੋਈ ਫਾਇਦਾ ਨਹੀਂ। ਜਿਹੜਾ ਅਸ਼ਟਾਂਗ ਯੋਗ ਕਰਾਉਂਦਾ ਹੈ ਉਹ ਸੁੱਚ ਵਾਸਤੇ ਹੀ ਹੋਇਆ ਕਰਦਾ ਹੈ। ਪਾਤੰਜਲ ਦਾ ਯੋਗ ਹੈ ਅਸ਼ਟਾਂਗ ਯੋਗ। ਗੁਰੂ ਗ੍ਰੰਥ ਸਾਹਿਬ ਵਿਚ ਵੀ ਇਸ ਤਰ੍ਹਾਂ ਹੈ। ਕਈ ਕਹਿ ਦਿੰਦੇ ਹਨ ਕਿ ਗੁਰੂ ਮਹਾਰਾਜ ਨੇ ਨਵਾਂ ਧਰਮ ਚਲਾਇਆ ਹੈ। ਕਈ ਕਹਿ ਦਿੰਦੇ ਹਨ ਕਿ ਮਹਾਰਾਜ ਨੇ ਪਿਛਲਿਆਂ ਵਿਚੋਂ ਹੀ ਚੰਗਾ ਲੈ ਲਿਆ ਹੈ। ਮੈਨੂੰ ਤਾਂ ਸਮਝ ਨਹੀਂ ਆਉਂਦੀ ਕਿ ਧਰਮ ਬਾਰੇ ਗਲ ਕੀ ਕਰਦੇ ਹਨ। ਜੋ ਸੱਚ ਹੈ ਉਹ ਸੱਚ ਹੀ ਹੁੰਦਾ ਹੈ, ਉਹ ਆਦਿ ਜੁਗਾਦਿ ਤੋਂ ਚਲਿਆ ਆ ਰਿਹਾ ਹੈ। ਜਦੋਂ ਪਾਣੀ ਦੇ ਉਤੇ ਬੂਰ ਆ ਜਾਵੇ ਤਾਂ ਉਸ ਬੂਰ ਨੂੰ ਹਟਾਉਣ ਵਾਸਤੇ ਮਹਾਤਮਾ ਆਇਆ ਕਰਦੇ ਹਨ, ਸੱਚ ਤਾਂ ਆਪਣੀ ਥਾਂ ਤੇ ਸਥਿਤ ਹੈ, ਉਸ ਨੂੰ ਸੱਚ ਬਨਾਉਣ ਵਾਸਤੇ ਕੋਈ ਨਵਾਂ ਸੱਚ ਨਹੀਂ ਬਣਾ ਸਕਦੇ, ਸੱਚ ਤਾਂ ਹਮੇਸ਼ਾ ਸੱਚ ਹੀ ਹੈ। ਪਰ ਜਦੋਂ ਸੱਚ ਤੇ ਮੈਲ ਪੈ ਜਾਂਦੀ ਹੈ, ਸੱਚ ਛੁਪ ਜਾਂਦਾ ਹੈ, ਉਹਨਾਂ ਪੜਦਿਆਂ ਨੂੰ ਉਤਾਰਨ ਵਾਸਤੇ ਫਿਰ ਮਹਾਂਪੁਰਸ਼ ਆਇਆ ਕਰਦੇ ਹਨ। ਸੋ ਸਾਧ ਸੰਗਤ ਜੀ, ਜੋ ਵੀ ਗੁਰੂ ਨਾਨਕ ਸਾਹਿਬ ਨੇ ਕੀਤਾ ਹੈ, ਉਹ ਸੱਚ ਉਘਾੜਿਆ ਹੈ। ਜਦੋਂ ਉਘੜ ਕੇ ਆ ਗਿਆ ਤਾਂ ਮੁਸਲਮਾਨਾਂ ਕੋਲ ਵੀ ਸੱਚ ਸੀ, ਹਿੰਦੂਆਂ ਕੋਲ ਵੀ ਸੱਚ ਸੀ, ਈਸਾਈਆਂ ਕੋਲ ਵੀ ਸੱਚ ਸੀ, ਵੇਦਾਂ ਸਾਸ਼ਤਰਾਂ ਸਿਮਰਤੀਆਂ ਸਭ ਦੇ ਅੰਦਰ ਸੱਚ ਸੀ, ਮਹਾਤਮਾ ਬੁਧ ਕੋਲ ਵੀ ਸੱਚ ਸੀ। ਜਿਥੇ ਸੱਚ ਰੁਲਿਆ ਹੋਇਆ ਸੀ, ਉਥੇ ਗੁਰੂ ਮਹਾਰਾਜ ਨੇ ਪਾਣੀ ਉਪਰ ਆਇਆ ਹੋਇਆ ਬੂਰ ਪਾਸੇ ਕਰ ਦਿੱਤਾ। ਸੋ ਜਿਹੜੇ ਕਹਿੰਦੇ ਹਨ ਗੁਰੂ ਮਹਾਰਾਜ ਨੇ ਫਲਾਣੀ ਚੀਜ਼ ਉਥੋਂ ਲਈ, ਦਰਅਸਲ ਕਹਿਣ ਵਾਲੇ ਆਪ ਤਾਂ ਜਾਣਦੇ ਨਹੀਂ, ਕੋਈ ਅਨੁਭਵ ਨਹੀਂ ਹੁੰਦਾ ਕੇਵਲ ਕਿਤਾਬਾਂ ਲਿਖ ਦਿੰਦੇ ਹਨ। ਅਨੁਭਵੀ ਨਾ ਹੋਣ ਕਰਕੇ ਇਧਰਲੀਆਂ ਉਧਰਲੀਆਂ ਗੱਲਾਂ ਲਿਖ ਦਿੰਦੇ ਹਨ ਤੇ ਲੋਕਾਂ ਨੂੰ ਭੁਲੇਖੇ ਵਿਚ ਪਾ ਦਿੰਦੇ ਹਨ। ਸੋ ਜੋ ਗੁਣ ਹਨ ਉਹਨਾਂ ਵਿਚ ਪਹਿਲਾਂ ਦਇਆ ਹੈ, ਦੂਜੇ ਤੇ ਦਇਆ ਕਰਨੀ। ਤਿੰਨੇ ਕਿਸਮ ਦੀ ਅਹਿੰਸਾ, ਨਾ ਕਿਸੇ ਨੂੰ ਸਰੀਰਕ ਤੌਰ ਤੇ ਦੁਖ ਦੇਣਾ, ਨਾ ਬਚਨ ਨਾਲ ਦੁਖ ਦੇਣਾ, ਨਾ ਮਨ ਨਾਲ ਦੁਖ ਦੇਣਾ ਅਤੇ ਭਾਵਨਾ ਨਾਲ ਇਸ ਤਰ੍ਹਾਂ ਕਹਿਣਾ -

***ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।***

ਅਸੀਂ ਤਾਂ ਐਸਾ ਕਹਿੰਦੇ ਹੀ ਨਹੀਂ। ਜੇ ਇਥੇ ਕਹਿ ਦਿਆਂਗੇ ਤਾਂ ਦੀਵਾਨ ਵਿਚੋਂ ਬਾਹਰ ਜਾਂਦਿਆਂ ਹੀ ਗਾਲ੍ਹਾਂ ਕੱਢਣ ਲੱਗ ਜਾਵਾਂਗੇ। ਫਲਾਣੇ ਨੂੰ ਇੰਜ ਕਰਨਾ ਹੈ। ਫਲਾਣੇ ਕੋਲੋਂ ਬਦਲਾ ਲੈਣਾ ਹੈ ਕਿਉਂਕਿ ਅਜੇ ਅੰਦਰ ਸੱਚ ਸਮਾਇਆ ਨਹੀਂ। ਅਜੇ ਸੁੱਚਾ ਨਹੀਂ ਹੋਇਆ, ਝੂਠ ਨੂੰ ਛੱਡ ਦੇਣਾ, ਕਿਸੇ ਕਿਸਮ ਦਾ ਵੀ ਝੂਠ, ਨਾ ਬਚਨਾਂ ਨਾਲ, ਨਾ ਕਰਤੱਬ ਦੇ ਅੰਦਰ, ਨਾ ਸੋਚ ਦੇ ਅੰਦਰ। ਸੱਚ ਦਾ ਜੀਵਨ ਧਾਰਨ ਕਰਨਾ, ਧੀਰਜ ਧਾਰਨ ਕਰਨੀ, ਖਿਮਾਂ, ਦਇਆ, ਕੋਮਲਤਾ, ਮਰਿਆਦਾ, ਪਵਿੱਤਰਤਾ, ਤਪ, ਸੰਤੋਖ, ਆਸਤਕ ਧਰਮ ਵਾਹਿਗੁਰੂ ਦੇ ਉਤੇ ਪੂਰਾ ਭਰੋਸਾ ਲਿਆਉਣਾ, ਦਾਨ ਪੂਜਾ ਨਿਤ ਕਰਮ, ਪਖੰਡ ਤੋਂ ਰਹਿਤ ਜੀਵਨ, ਸ਼ਾਂਤ ਬਿਰਤੀ, ਨਿਵ ਚਲਣਾ, ਹੰਕਾਰੀ ਬਿਰਤੀ ਨਾ ਰਖਣੀ, ਮਿੱਠਾ ਬੋਲਣਾ, ਮਾਨਸਿਕ ਮੋਨ ਰਖਣਾ, ਮਨ ਦੇ ਅੰਦਰ। ਮਾਨਸਿਕ ਮੋਨ ਉਹ ਹੁੰਦਾ ਹੈ ਭਜਨ ਕਰਨ ਲਗਿਆਂ ਫੁਰਨਾ ਨਾ ਉਠਣ ਦੇਣਾ, ਮਨ ਵਿਚ ਤਾਂ ਫਤੂਰ ਪਿਆ ਹੀ ਰਹਿੰਦਾ ਹੈ, ਮਨ ਕਦੀ ਕੁਝ ਚਿਤਵਦਾ ਹੈ ਤੇ ਕਦੀ ਕੁਝ। ਮਨ ਵਿਚ ਰੌਲਾ ਘਚੋਲਾ ਮਚਿਆ ਪਿਆ ਹੈ। ਮਨ ਦੇ ਨਾਲ ਤਾਂ ਮੌਨ ਕੀਤਾ ਨਹੀਂ – ਮੂੰਹ ਨਾਲ ਭਾਵੇਂ ਮੌਨ ਕਰ ਲਿਆ, ਹਿਰਦੇ ਦਾ ਮੌਨ ਤਾਂ ਹੋ ਨਾ ਸਕਿਆ। ਹਿਰਦੇ ਦਾ ਮੌਨ ਤਾਂ ਹੁੰਦਾ ਹੈ ਜੇਕਰ ਮਨ ਸ਼ਬਦ ਦੇ ਨਾਲ ਪੂਰੀ ਤਰ੍ਹਾਂ ਲਗ ਜਾਵੇ ਤੇ ਸ਼ਬਦ ਨਾਲੋਂ ਜਰਾ ਵੀ ਇਧਰ ਓਧਰ ਨਾ ਹੋਵੇ। ਜੇ ਕੋਈ ਕਹੇ ਉਹ ਤਾਂ ਮੋਨੀ ਹੈ ਜੀ, ਬਾਹਰੋਂ ਤਾਂ ਬੋਲਦਾ ਨਹੀਂ, ਜ਼ੁਬਾਨ ਤਾਂ ਪਰਮੇਸ਼ਰ ਨੇ ਬੋਲਣ ਵਾਸਤੇ ਦਿੱਤੀ ਹੈ, ਕਾਰਜ ਸਿਧੀ ਵਾਸਤੇ, ਭਜਨ ਕਰਨ ਵਾਸਤੇ, ਕੀਰਤਨ ਕਰਨ ਵਾਸਤੇ। ਇਹ ਨਹੀਂ ਕਿ ਜ਼ੁਬਾਨ ਨੂੰ ਬੰਦ ਕਰ ਦਿਓ, ਅਸੀਂ ਦੌੜੇ ਫਿਰਾਂਗੇ ਕਿ ਜੀ ਫਲਾਣਾ ਤਾਂ ਮੋਨੀ ਹੈ, ਉਹ ਤਾਂ ਬੋਲਦਾ ਹੀ ਨਹੀਂ, ਉਸ ਨੂੰ ਪੁਛ ਕੇ ਤਾਂ ਦੇਖੋ ਕਿ ਤੇਰਾ ਮਨ ਕੀ ਕਹਿੰਦਾ ਹੈ ਕਿ ਪ੍ਰਸ਼ਾਦਾ ਚਾਹੀਦਾ ਹੈ ਕਿ ਨਹੀਂ, ਕੱਪੜਾ ਚਾਹੀਦਾ ਹੈ, ਹੋਰ ਫਲਾਣੀ ਚੀਜ਼ ਚਾਹੀਦੀ ਹੈ, ਮਨ ਤਾਂ ਬੋਲੀ ਜਾਂਦਾ ਹੈ, ਸਿਰਫ ਜ਼ੁਬਾਨ ਨੂੰ ਚੁਪ ਕਰਾ ਕੇ ਕੀ ਖੱਟ ਲਿਆ।

ਭਾਈ ਮਨ ਨੂੰ ਨਾ ਨਠਾਉ। ਜਦੋਂ ਭਜਨ ਕਰਦੇ ਹਾਂ ਮਨ ਦਾ ਮੋਨ ਧਾਰ ਲਓ, ਦੂਜਾ ਹੈ ਹੋਮ। ਹੋਮ ਉਸ ਨੂੰ ਕਹਿੰਦੇ ਹਨ ਕਿ ਭੁਖੇ ਨੂੰ ਲੰਗਰ ਛਕਾ ਦਿਓ, ਇਹ ਸਭ ਤੋਂ ਵੱਡਾ ਹੋਮ ਹੋਇਆ ਕਰਦਾ ਹੈ। ਇਸ ਨੂੰ ਬ੍ਰਹਮ ਹੋਮ ਕਹਿੰਦੇ ਹਨ। ਸੋ ਇਸ ਤਰ੍ਹਾਂ ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਵਿਣੁ ਗੁਣ ਕੀਤੇ ਭਗਤਿ ਨ ਹੋਇ॥ ਪੰਨਾ – 4***

ਜਦੋਂ ਤੱਕ ਗੁਣ ਪੈਦਾ ਨਹੀਂ ਹੁੰਦੇ ਭਗਤੀ ਨਹੀਂ ਹੋ ਸਕਦੀ।

***ਕਿਆ ਭਵੀਐ ਸਚਿ ਸੂਚਾ ਹੋਇ॥***
***ਸਾਚ ਸਬਦ ਬਿਨੁ ਮੁਕਤਿ ਨਾ ਕੋਇ॥ ਪੰਨਾ – 938***

ਜਿੰਨਾ ਚਿਰ ਤੇਰੇ ਅੰਦਰ ਸੱਚ ਦਾ ਜੀਵਨ ਨਹੀਂ ਆਉਂਦਾ, ਸੱਚ ਧਾਰਨ ਨਹੀਂ ਕਰਦਾ ਤਾਂ ਕਰਕੇ ਰੱਬ ਨਹੀਂ ਮਿਲਦਾ, ਪੁਰਾਣੀਆਂ ਧਾਰਨਾਂ ਬੜੀਆਂ ਹੋਰ ਤਰ੍ਹਾਂ ਦੀਆਂ ਸਨ। ਗੁਰੂ ਨਾਨਕ ਸਾਹਿਬ ਨਾਲ ਜਿਨ੍ਹਾਂ ਲੋਕਾਂ ਦਾ ਵਾਹ ਪਿਆ, ਬਹੁਤ ਗੱਲਾਂ ਕਹਿੰਦੇ ਸਨ, ਜਦੋਂ ਲੋਕਾਂ ਦਾ ਵਾਹ ਫਰੀਦ ਜੀ ਨਾਲ ਪਿਆ ਹੈ, ਉਸ ਵੇਲੇ ਤਪੱਸਿਆ ਵਿਚ ਬਹੁਤ ਯਕੀਨ ਰਖਦੇ ਸਨ, ਬਈ ਬਹੁਤ ਤਪ ਕਰਨਾ ਚਾਹੀਦਾ ਹੈ, ਭਾਵੇਂ ਸਰੀਰ ਵੀ ਗਲ ਜਾਵੇ, ਕੱਪੜੇ ਵੀ ਭਾਵੇਂ ਮੈਲੇ ਹੀ ਪਾ ਲਏ ਜਾਣ, ਲੋੜਾਂ ਆਪਣੀਆਂ ਬਿਲਕੁਲ ਘਟਾ ਦਿਤੀਆਂ ਜਾਣ, ਕਹਿੰਦੇ ਜੇ ਪਰਮੇਸ਼ਰ ਨੂੰ ਐਸਾ ਵੇਸ ਵੀ ਪਸੰਦ ਆ ਜਾਵੇ ਤਾਂ ਉਹ ਕਰ ਲਈਏ।

***ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥***
***ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥***

***ਪੰਨਾ – 1383***

ਇਕ ਮਹਾਤਮਾ ਹੋਏ ਹਨ, ਜਿਨ੍ਹਾਂ ਦਾ ਨਾਮ ਛੱਜੂ ਜੀ ਸੀ। ਉਹ ਗੁਰੂ ਮਹਾਰਾਜ ਜੀ ਕੋਲ ਗਏ, ਉਥੇ ਜਾ ਕੇ ਸੁਣਾਇਆ ਕਿ ਜਿਹੜਾ ਗ੍ਰਿਹਸਤ ਹੈ, ਇਹ ਬਹੁਤ ਹੀ ਮਾੜਾ ਹੈ। ਸੰਸਾਰ ਵਿਚ ਰਿਹਾ ਹੀ ਨਹੀਂ ਜਾ ਸਕਦਾ ਕਿਉਂਕਿ –

***ਕਾਗਦ ਸੰਧੀ ਪੁਤਲੀ ਤਊ ਨ ਤ੍ਰਿਆ ਨਿਹਾਰ।***
***ਯੋਹੀ ਮਾਰਿ ਲੈ ਜਾਵਹੀ, ਜਥਾ ਬਿਲੋਚਨ ਧਾੜ। ਛੱਜੂ ਜੀ***

ਉਹਦੇ ਵੱਲ ਦੇਖ ਵੀ ਨਾ –

ਇਸਤ੍ਰੀ ਜੇ ਕਾਗਜ਼ ਦੀ ਵੀ ਬਣਾਈ ਗਈ, ਉਹਦੇ ਵੱਲ ਦੇਖਣਾ ਵੀ ਬਹੁਤ ਗਲਤ ਹੈ। ਸੋ ਜਦੋਂ ਫਰੀਦ ਜੀ ਗੁਰੂ ਨਾਨਕ ਦੇਵ ਜੀ ਨੂੰ ਮਿਲੇ ਤਾਂ ਕਿਹਾ ਹੇ ਨਾਨਕ! ਇਕ ਪਾਸੇ ਤਾਂ ਤੂੰ ਰੂਹਾਨੀਅਤ ਨੂੰ ਲੋੜਦਾ ਹੈ। ਦੂਜੇ ਪਾਸੇ ਸੰਸਾਰ ਨੂੰ ਲੋੜਦਾ ਹੈ, ਤੂੰ ਦੋਹੀਂ ਬੇੜੀ ਵਿਚ ਪੈਰ ਕਿਉਂ ਰਖਿਆ ਹੈ?

***ਅਕੈ ਤਾਂ ਲੋੜ ਮੁਕਦਮੀ ਅਕਹ ਤਾਂ ਅਲਾਹ ਲੋੜ।***
***ਦੋਹੀ ਬੇੜੀ ਨ ਲਤ ਧਰ, ਮਤ ਵੰਵਹੁ ਵਖਰ ਬੋੜ।***

***ਫਰੀਦ ਸਾਨੀ***

ਗੁਰੂ ਮਹਾਰਾਜ ਨੇ ਕਿਹਾ ਫਰੀਦ ਜੀ ਇਸ ਤਰ੍ਹਾਂ ਨਹੀਂ ਹੈ, ਪਰ ਇਸ ਤਰ੍ਹਾਂ ਕਰਨਾ ਚਾਹੀਦਾ ਹੈ।

***ਧਾਰਨਾ – ਘਰ ਹੀ ਬੈਠਿਆ ਸਹੁ ਮਿਲੇ,***
***ਜੇ ਨੀਅਤ ਰਾਸ ਕਰੇ –2, 2.***
***ਜੇ ਨੀਯਤ ਰਾਸ ਕਰੇ –2, 2.***
***ਘਰ ਹੀ ਬੈਠਿਆ ਸਹੁ ਮਿਲੇ,......... –2.***

***ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥***

***ਪੰਨਾ – 1383***

ਤੈਨੂੰ ਕੰਬਲੀ ਪਹਿਨਣ ਦੀ ਕੀ ਲੋੜ ਹੈ? ਕਿਉਂ ਤੂੰ ਚੋਲਾ ਪਾੜਦਾ ਹੈਂ? ਇਹਦਾ ਮਤਲਬ ਤਾਂ ਕੋਈ ਨਹੀਂ ਹੈ–

***ਨਾਨਕ ਘਰ ਹੀ ਬੈਠਿਆ ਸਹੁ ਮਿਲੈ***
***ਜੇ ਨੀਅਤਿ ਰਾਸਿ ਕਰੇਇ॥ ਪੰਨਾ – 1383***

ਗੱਲ ਤਾਂ ਸਾਰੀ ਨੀਯਤ ਦੀ ਹੈ। ਜਦੋਂ ਤੱਕ ਅੰਦਰਲੀ ਖੇਡ ਦਾ ਪਤਾ ਨਹੀਂ ਕਰਦਾ, ਪੂਰਾ ਗੁਰੂ ਨਹੀਂ ਮਿਲਦਾ, ਉਨੀ ਦੇਰ ਤੱਕ ਗੱਲ ਬਣਿਆ ਨਹੀਂ ਕਰਦੀ। ਸੋ ਇਸ ਤਰ੍ਹਾਂ ਗੁਰੂ

